

ਪੰਥ ਰਤਨ
ਗਿਆਨੀ ਦਿੱਤ ਸਿੰਘ ਜੀ
21 ਅਪ੍ਰੈਲ 1850 - 6 ਸਤੰਬਰ 1901

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 119 ਸਾਲ 10 6 ਨਵੰਬਰ 2019 (ਮਾਸਿਕ, ਪੰਜਾਬੀ) ਕੁੱਲ ਪੰਨੇ 48

ਅੰਦਰ ਪੜ੍ਹੋ ਸੰਪਾਦਕੀ

ਰੀਸ ਦੀ ਘੜੀਸ !!! ਸ੍ਰੀ ਗੁਰੂ ਨਾਨਕ ਦੇਵ ਜੀ ਦਾ 550ਵਾਂ ਪ੍ਰਕਾਸ਼ ਪੁਰਬ ਪੂਰੀ ਦੁਨੀਆਂ ਦੀਆਂ ਸੰਸਥਾਵਾਂ, ਪੰਜਾਬ ਤੇ ਕੇਂਦਰ ਸਰਕਾਰਾਂ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਮੇਤ ਵੱਡੀ ਪੱਧਰ 'ਤੇ ਮਨਾਉਣਗੇ- ਪਰ ਅਸਲ ਸੰਦੇਸ਼ ਤੋਂ ਦੂਰ ਹੀ ਰਹਿਣਗੇ !!!

550 ਸਾਲ ਵਿੱਚ ਸਿੱਖ ਕੌਮ ਨੇ ਕੀ ਗਵਾਇਆ ਤੇਰੀ ਖੱਟਿਆ?

(ਸੱਤਵੀਂ ਅਤੇ ਅੰਤਿਮ ਕਿਸ਼ਤ)

## ਕੀ ਖੱਟਿਆ ਕੀ ਗਵਾਇਆ?

ਮਾਰਿਆ ਸਿੱਕਾ ਜਗਤ 'ਚ ਨਾਨਕ ਨਿਰਮਲ ਪੰਥ ਚਲਾਇਆ,
ਵੇਖਣਾ ਹੈ ਇਸ ਪੰਥ ਨੇ 550 ਸਾਲਾਂ ਵਿੱਚ ਕੀ ਖਟਿਆ ਕੀ ਗਵਾਇਆ?
239 ਸਾਲ ਗੁਰਾਂ ਦੇ ਬੰਦਾ ਬਹਾਦਰ ਤੇ 1839 ਤੱਕ ਰਣਜੀਤ ਸਿੰਘ ਦਾ ਰਾਜ ਸੀ,
ਇੱਕ ਕਰੋੜ ਤੋਂ ਵੱਧ [illegible]ਖਾਂ ਦੀ ਗਿਣਤੀ ਜਿਹੜੀ ਕਿ ਲਾ-ਜਵਾਬ ਸੀ।
1861 ਦੀ ਮਰਦ ਸੁਮਾਰੀ [illegible]ਦੀ-ਘਟਦੀ 1853429 ਤੱਕ ਸੀ ਰਹਿ ਗਈ,
ਦਿੱਤ ਸਿੰਘ ਤੇ ਗੁਰਮੁਖ ਸਿ[illegible]ਰਾਂ ਨੇ ਸਿੱਖੀ ਪ੍ਰਤੀ ਬਣਦੀ ਸੀ ਜ਼ਿੰਮੇਵਾਰੀ ਲਈ।
ਆਪਣੇ ਵੈਰੀ ਹੋ ਗਏ 84 [illegible] ਸਾਹਿਬ 'ਤੇ ਹਮਲਾ ਅਕਾਲ ਤਖਤ ਸੀ ਢਾਇਆ,
ਨਵੰਬਰ 84 ਵਿੱਚ ਦਿੱਲੀ, [illegible] ਆਦਿ ਵਿੱਚ ਸਿੱਖਾਂ ਨੂੰ ਜੀਂਦੇ ਜੀ ਜਲਾਇਆ।
ਕੌਮ ਦੇ ਲੀਡਰਾਂ ਨੇ [illegible] ਆਰ.ਐਸ.ਐਸ. ਕੋਲ ਰੱਖੀ ਹੈ ਗਿਰਵੀ,
ਤਿੰਨ ਦਹਾਕਿਆਂ ਤੋਂ ਕੌਮ [illegible]ਮਲੇ ਹੁੰਦੇ ਆ ਰਹੇ ਲੋਕੀਂ ਸ਼ਾਤ ਨੇ ਫਿਰ ਵੀ।
ਸਿੱਖ ਲੀਡਰ, ਸਿੱਖਾਂ [illegible] ਕਰਦੇ ਆ ਰਹੇ ਨੇ ਧੋਖੇ ਤੇ ਧੋਖਾ,
ਵਿਚੋਂ ਬਿਪਰਵਾਦੀ ਨੇ ਇ[illegible] ਉਪਰੋਂ ਪਹਿਨਿਆ ਹੋਇਆ ਸਿੱਖੀ ਦਾ ਮਖੌਟਾ।
ਚਾਰੇ ਪਾਸਿਓਂ ਹੋ ਰ[illegible] ਨੇ ਨਿੱਤ ਸਿੱਖੀ 'ਤੇ ਹਮਲੇ ਤੇ ਹਮਲੇ,
ਸਿੱਖ ਵਿਚਾਰੇ ਕਰ [illegible] ਨੇ ਇਨ੍ਹਾਂ ਲੀਡਰਾਂ ਨੇ ਬੜੇ ਹੀ ਕਮਲੇ।
ਗੁਰੂ ਗ੍ਰੰਥ ਸਾਹਿਬ ਜੀ ਦੇ ਅੰਗ ਲਿਖਾਰੇ ਕਿੰਨਾ ਨਿਰਾਦਰ ਹੋਇਆ,
ਧਰਤੀ ਰੋਈ ਅੰਬਰ ਰੋਇਆ ਦੁਨੀਆਂ ਦਾ ਬਚਾ-ਬਚਾ ਰੋਇਆ।
ਲੀਡਰਾਂ ਫਿਰ ਵੀ ਸ਼ਰਮ ਨਹੀਂ ਕੀਤੀ, ਨਾ ਹੀ ਇਨਸਾਫ਼ ਹੀ ਦਿੱਤਾ,
ਰੱਬ ਤਾਂ ਇਨਸਾਫ਼ ਕਰੇਗਾ ਜਿਨ੍ਹਾਂ ਪਾਪ ਕਰਾਇਆ ਤੇ ਹੈ ਕੀਤਾ।
ਪਿਛਲੇ ਤਿੰਨ ਦਹਾਕਿਆਂ 'ਚ ਹੈ ਕੌਮ ਨੇ ਵੱਧ ਤੋਂ ਵੱਧ ਗਵਾਇਆ,
ਪੱਲੇ ਕੁਝ ਨਹੀਂ ਛਡਿਆ, ਸਿੱਖਾਂ ਨੂੰ ਭੰਬਲ ਭੂਸੇ 'ਚ ਹੈ ਪਾਇਆ।
550 ਪੁਰਬ 'ਤੇ ਛਡੋ ਖਹਿੜਾ ਫਰੇਬੀ ਲੀਡਰਾਂ ਦਾ ਮੇਰੇ ਪਰਚਾਰਕੋ ਭਾਈ,
ਤੁਸੀਂ ਹੀ ਕੌਮ ਲਈ ਕੁਝ ਕਰ ਦਿਓ ਪੈ ਰਹੀ ਏ ਹਾਲ ਦੁਹਾਈ।
ਅਖੀਰ ਵਿੱਚ ਸਮੂਹ ਸਿੱਖ ਜਗਤ ਨੂੰ ਲੱਖ-ਲੱਖ ਵਧਾਈਆਂ,
ਨਸੀਬ ਰਾਹੀਂ ਭਾਈ ਦਿੱਤ ਸਿੰਘ ਪੱਤਰਾਂ ਵਲੋਂ ਨੇ ਲਿਖਵਾਈਆਂ।

*ਪ੍ਰਿੰ: ਨਸੀਬ ਸਿੰਘ ਸੇਵਕ*

**ਵਿਸ਼ਵ ਦੀਆਂ ਸਮੂਹ ਗੁਰੂ ਨਾਨਕ ਨਾਮ ਲੇਵਾ ਸੰਗਤਾਂ ਨੂੰ 550ਵੇਂ ਪ੍ਰਕਾਸ਼ ਪੁਰਬ ਦੀਆਂ ਲੱਖ-ਲੱਖ ਵਧਾਈਆਂ**

ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: http://bhaiditsinghpatrika.blogspot.in/
ਲੇਖਕ ਆਪਣੀਆਂ ਰਚਨਾਵਾਂ ਈ-ਮੇਲ ਦੇ ਭੇਜਣ: bhaiditsinghpatrikachd@gmail.com bhaiditsinghpatrika@yahoo.com

# ਮੇਰੇ ਮੁਰਸ਼ਦ ਮੈਨੂੰ ਮਾਫ਼ ਕਰੀਂ



ਜਸਪਾਲ ਸਿੰਘ 'ਕੰਵਲ'

ਮੇਰੇ ਮੁਰਸ਼ਦ ਮੈਨੂੰ ਮਾਫ਼ ਕਰੀਂ, ਮੈਂ ਦਰ ਤੇਰੇ ਤੋਂ ਭਟਕ ਗਿਆ।
ਬੇਈਮਾਨੀ, ਨਸ਼ਾ, ਰਿਸ਼ਵਤਖੋਰੀ, ਦੇ ਆਲ-ਜੰਜਾਲੀਂ ਅਟਕ ਗਿਆ।

ਦੀਪ ਸਿੰਘ ਬੰਦੇ ਜਿਹੇ ਬਰਦੇ ਸੀ, ਨਾ ਡਰਾਉਂਦੇ ਨਾ ਕਿਸੇ ਤੋਂ ਡਰਦੇ ਸੀ।
ਇਸ ਰੰਗ -ਰੰਗੀਲੇ ਪੰਜਾਬ ਉਤੋਂ, ਜਾਨ ਹੂਲ-ਹੂਲ ਦਮ ਭਰਦੇ ਸੀ।
ਗੁਰੂਆਂ ਦੀ ਬਖਸ਼ਿਸ਼ ਸਦਕਾ ਸੀ, ਕਾਬਲ-ਕੰਧਾਰ ਤੇ ਦੱਬਕਾ ਸੀ।
ਸਭ ਪਾਸੇ ਵੈਰੀ ਡਾਢੇ ਸੀ, ਕੋਈ ਨਾਢੂ ਖਾਂ ਨਾ ਕੁਸੱਕਦਾ ਸੀ।
ਫਿਰੰਗੀ ਮਿਲ ਨਾਲ ਗੱਦਾਰਾਂ ਦੇ, ਮੇਰਾ ਸੋਹਣਾ ਪੰਜਾਬ ਹੜੱਪ ਗਿਆ।
ਮੇਰੇ ਮੁਰਸ਼ਦ ਮੈਨੂੰ ਮਾਫ਼ ਕਰੀਂ.....................।
ਸਭ ਵਿਹੜੇ ਸੁੰਨੇ-ਸੁੰਨੇ ਨੇ, ਹੋਏ ਸੁੰਨੇ ਹਲ ਦੇ ਮੁੰਨੇ ਨੇ।
ਨਾ ਅੰਬ ਕਿੱਕਰ, ਨਾ ਨਿੰਮ ਕਿਤੇ, ਕੁੱਖ-ਰੁੱਖ-ਸੁੱਖ ਸਭ ਪਰੁੰਨੇ ਨੇ।
ਕਿਤੇ ਕੋਇਲ ਬਾਗੀਂ ਕੂਕਦੀ ਦੀ ਸੀ, ਮੋਰ ਵਜਦ ਵਿੱਚ ਨੱਚਦੇ ਸੀ।
ਹੁੰਦੀ ਸੀ ਇੱਜ਼ਤ ਧੀਆਂ ਦੀ, ਸਭ ਪਾਸੇ ਪਹਿਰੇ ਸੱਚ ਦੇ ਸੀ।
ਨਿਰਮਲ ਢਾਬਾਂ, ਦਰਿਆ, ਨਾਲੇ, ਅਤਿ ਦੂਸ਼ਤ ਬੇੜਾ ਗਰਕ ਗਿਆ।
ਮੇਰੇ ਮੁਰਸ਼ਦ ਮੈਨੂੰ ਮਾਫ਼ ਕਰੀਂ.....................।
ਸੱਥਾਂ ਵਿੱਚ ਛਾਈ ਗਿਰਾਨੀ ਏ, ਚਿੱਟੇ ਦੀ ਅਜ਼ਬ ਕਹਾਣੀ ਏ।
ਰੰਗ ਤਮਾਸ਼ੀਂ ਮਸਤ ਹੋਈ, ਗੁਰ ਤੋਂ ਬੇਮੁੱਖ ਜਵਾਨੀ ਏ।
ਪੜ੍ਹੇ ਲਿਖੇ ਧੰਦੇ-ਰੁਜ਼ਗਾਰ ਬਿਨਾ, ਹੋਏ ਵਿਹਲੜ ਧੱਕੇ ਖਾਂਦੇ ਨੇ।
ਨੇਤਾ ਭਰਿਸ਼ਟ ਲੋਟੂ-ਟੋਲੇ, ਆਪਣੇ ਚੰਮ ਦੀਆਂ ਚਲਾਂਦੇ ਨੇ।
ਝੂਠੀ ਸਹੁੰ ਖਾ ਕੇ ਧਰਮਾਂ ਦੀ, ਈਮਾਨ ਵੀ ਸਿਰ ਹੈ ਪਟਕ ਰਿਹਾ।
ਮੇਰੇ ਮੁਰਸ਼ਦ ਮੈਨੂੰ ਮਾਫ਼ ਕਰੀਂ.....................।
ਗੁਰਦੁਆਰਾ ਮੰਦਿਰ ਮਸੀਤ ਮੇਰੀ, ਹੋਈ ਹਵਾ ਅਤਿ ਪਲੀਤ ਮੇਰੀ।
ਇੱਕ-ਇੱਕ ਇੱਟ ਹੈ ਭੈ-ਭੀਤ ਮੇਰੀ, ਧੁਰ ਅੰਦਰੋਂ ਨਿਕਲੇ ਚੀਕ ਮੇਰੀ।
ਸਿਰ ਫਿਰੇ ਮੁਸ਼ਟੰਡੇ ਖੋਰੀਆਂ ਨੇ, ਤਸਕਰ ਵਿਭਚਾਰੀ ਢੋਰੀਆਂ ਨੇ।
ਮੇਰਾ ਰੋਮ-ਰੋਮ ਪਿਆ ਪੱਛਿਆ ਏ, ਹੋਇਆ ਅੰਗ-ਅੰਗ ਪੋਰੀ-ਪੋਰੀਆਂ ਨੇ।
ਮੈਂ ਕਦਰਾਂ ਕੀਮਤਾਂ ਭੁੱਲ ਬੈਠਾ, ਤਾਹੀਓਂ ਤਾਂ ਝੁੱਲ ਹੈ ਕਟਕ ਗਿਆ।
ਮੇਰੇ ਮੁਰਸ਼ਦ ਮੈਨੂੰ ਮਾਫ਼ ਕਰੀਂ.....................।
ਹੋਇਆ ਕੀ ਜੇ ਚਾਦਰ ਮੈਲੀ ਏ? ਤੂੰ ਬਖਸ਼ਣਹਾਰਾ ਬਖਸ਼ ਦਈਂ।
ਭੀੜ ਪਈ ਤੇ ਸੁਣਦਾ ਏਂ ਸਭਦੀ, ਮੰਗ ਬੈਠਾ ਕੋਈ ਮੈਂ ਤਖਤ ਨਹੀਂ।
'ਕੰਵਲ' ਰਾਜ਼ਦਾਰਾਂ ਕੋਲੋਂ ਸੁਣਿਆ ਸੀ, ਜਿੱਥੇ ਹੋਰ ਨਹੀਂ ਉੱਥੇ ਤੂੰ ਹਾਜ਼ਰ।
ਜਮਕਾਲ, ਅਗਨ, ਭਵੰਡਰਾਂ 'ਚੋਂ, ਤੂੰ ਕੱਢ ਲਏਂ ਦਿਆਲੂ ਸੁੱਖ-ਸਾਗਰ।
ਸਿਮਰਨ ਹੀ ਪੁੰਨ ਫਲ ਕਲਯੁੱਗ ਵਿੱਚ, ਮੇਰਾ ਅੰਤਹਿ-ਕੁੰਡਾ ਖੜਕ ਪਿਆ।
ਮੇਰੇ ਮੁਰਸ਼ਦ ਮੈਨੂੰ ਮਾਫ਼ ਕਰੀ, ਮੈਂ ਦਰ ਤੇਰੇ ਤੋਂ ਭਟਕ ਗਿਆ।
ਬੇਈਮਾਨੀ, ਨਸ਼ਾ, ਰਿਸ਼ਵਤ-ਖੋਰੀ, ਦੇ ਆਲ-ਜੰਜਾਲੀਂ ਅਟਕ ਗਿਆ।

89689-68397

********

## ਸ੍ਰੀ ਗੁਰੂ ਨਾਨਕ ਦੇਵ ਜੀ ਦੇ 550ਵੇਂ ਪ੍ਰਕਾਸ਼ ਮੌਕੇ ਦਸਵੰਦ 'ਚੋਂ ਮਾਇਆ ਆਪਣੀ ਪੱਤ੍ਰਿਕਾ ਨੂੰ ਦੇ ਕੇ ਖੁਸ਼ੀਆਂ ਪ੍ਰਾਪਤ ਕਰੋ।

### ਅਕਤੂਬਰ 2019 ਦੇ ਦਾਨੀ ਸੱਜਣ

| | |
|---|---|
| 1. ਸ. ਜਸਪਾਲ ਸਿੰਘ ਕੰਵਲ | 3100/- |
| 2. ਸ. ਸੁਖਦੇਵ ਸਿੰਘ ਲਾਜ਼ | 2396/- |
| 3. ਸ. ਹਰਦੀਪ ਸਿੰਘ ਕੈਥਲ | 800/- |
| 4. ਸ੍ਰੀ ਅਮਰਜੀਤ ਜੋਸ਼ੀ ਨਾਹਨ | 500/- |
| 5. ਸ. ਇੰਦਰਜੀਤ ਸਿੰਘ, ਮੋਹਾਲੀ | 500/- |

ਤਕਨੀਕੀ ਕਾਰਨਾਂ ਕਰਕੇ ਸਤੰਬਰ 2019 ਦੇ ਹੇਠ ਲਿਖੇ ਦਾਨੀ ਸੱਜਣਾਂ ਦੇ ਨਾਮ ਪ੍ਰਕਾਸ਼ਿਤ ਨਹੀਂ ਹੋ ਸਕੇ:

| | |
|---|---|
| 1. ਸ. ਹਰੀ ਸਿੰਘ ਕੁਵੈਤ ਵਾਲੇ | 3000/- |
| 2. ਸ. ਅਵਤਾਰ ਸਿੰਘ ਮੁਹਾਲੀ | 1000/- |
| 3. ਸ. ਸੁਖਜਿੰਦਰ ਸਿੰਘ | 800/- |

**ਪੱਤ੍ਰਿਕਾ 'ਤੇ ਅਕਤੂਬਰ 2019 ਦਾ ਖਰਚਾ ਕੁਲ ਖਰਚਾ 43,660/-**
**ਆਈ ਸਹਾਇਤਾ 7,296/-**
**ਵਾਧੂ ਖਰਚਾ 36,364/-**

## ਪੱਤ੍ਰਿਕਾ ਦੀ ਸਹਾਇਤਾ ਲਈ

ਸੰਪਾਦਕ ਭਾਈ ਦਿੱਤ ਸਿੰਘ ਪੱਤ੍ਰਿਕਾ
ਖਾਤਾ ਨੰ: 65139724105, IFSCode: SBIN0050435 swift
ਬਰਾਂਚ: ਸਟੇਟ ਬੈਂਕ ਆਫ਼ ਇੰਡੀਆ, ਸਾਖਾ ਕਜਹੇੜੀ, ਚੰਡੀਗੜ੍ਹ



# ਭਾਈ ਦਿੱਤ ਸਿੰਘ ਪੱਤ੍ਰਿਕਾ


ਮੁੱਲ 35/- ਗਿਆਨੀ ਦਿੱਤ ਸਿੰਘ ਮੈਮੋਰੀਅਲ ਟਰੱਸਟ (ਰਜਿ:) ਦੀ ਸਰਪ੍ਰਸਤੀ ਅਧੀਨ

ਅੰਕ 119 ● ਸਾਲ 10 ● 6 ਨਵੰਬਰ 2019 (ਮਾਸਿਕ,ਪੰਜਾਬੀ) ● ਕੁੱਲ ਪੰਨੇ 48




**ਚੰਦਿਆਂ ਦਾ ਵੇਰਵਾ**

| ਸਮਾਂ | ਦੇਸ਼ 'ਚ | ਵਿਦੇਸ਼ 'ਚ |
|---|---|---|
| ਸਾਲਾਨਾ | 400/- | $ 70 |
| ਪੰਜ ਸਾਲ | 1600/- | $ 350 |
| ਲਾਈਫ ਮੈਂਬਰ | 12,000/- | $ 3000 |

## ਤਤਕਰਾ




ਰਚਨਾਵਾਂ ਭੇਜਣ ਲਈ ਪਤਾ: ਭਾਈ ਦਿੱਤ ਸਿੰਘ ਪੱਤ੍ਰਿਕਾ # 712, ਅਨੰਦਪੁਰ ਕੰਪਲੈਕਸ, ਕਜਹੇੜੀ, ਯੂ.ਟੀ.ਚੰਡੀਗੜ੍ਹ-160036 ਫੋਨ: 9465216530

ਈ-ਮੇਲ - bhaiditsinghpatrikachd@gmail.com or bhaiditsinghpatrika@yahoo.com




**ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: http://bhaiditsinghpatrika.blogspot.in/**


ਛਾਪਕ, ਆਰ.ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ 'ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ: 0172-2667070 ਤੋਂ ਛਪਵਾ ਕੇ 712, ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। ਸੰਪਾਦਕ ਪ੍ਰਿੰ: ਨਸੀਬ ਸਿੰਘ ਸੇਵਕ

# ਰੀਸ ਦੀ ਘੜੀਸ !!! ਸ੍ਰੀ ਗੁਰੂ ਨਾਨਕ ਦੇਵ ਜੀ ਦਾ 550ਵਾਂ ਪ੍ਰਕਾਸ਼ ਪੁਰਬ ਪੂਰੀ ਦੁਨੀਆਂ ਦੀਆਂ ਸੰਸਥਾਵਾਂ, ਪੰਜਾਬ ਤੇ ਕੇਂਦਰ ਸਰਕਾਰਾਂ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਮੇਤ ਵੱਡੀ ਪੱਧਰ 'ਤੇ ਮਨਾਉਣਗੇ- ਪਰ ਅਸਲ ਸੰਦੇਸ਼ ਤੋਂ ਦੂਰ ਹੀ ਰਹਿਣਗੇ !!!



## 550 ਸਾਲ ਵਿੱਚ ਸਿੱਖ ਕੌਮ ਨੇ ਕੀ ਗਵਾਇਆ ਤੇਰੀ ਖੱਟਿਆ?

**ਪ੍ਰਿੰ: ਨਸੀਬ ਸਿੰਘ ਸੇਵਕ**

ਪੂਰੀ ਦੁਨੀਆਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ 550 ਪ੍ਰਕਾਸ਼ ਪੁਰਬ ਨੂੰ ਪਿਛਲੇ ਇਕ ਸਾਲ ਤੋਂ ਪੂਰੇ ਜ਼ੋਰਾਂ ਨਾਲ ਤਿਆਰੀ ਕਰ ਰੀ ਹੈ ਜਾਂ ਮਨਾ ਰਹੀ ਹੈ ਤੇ 12 ਨਵੰਬਰ 2019 ਨੂੰ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਆਖਰੀ ਸਮਾਪਤੀ ਹੋਵੇਗੀ। ਪੂਰੀ ਦੁਨੀਆ ਨੂੰ ਲੱਖ-ਲੱਖ ਮੁਬਾਰਕਾਂ ਦੇਂਦੇ ਹੋਏ। ਭਾਈ ਦਿੱਤ ਸਿੰਘ ਪੱਤ੍ਰਿਕਾ ਦੀ 7ਵੀਂ ਤੇ ਆਖਰੀ ਸੰਪਾਦਕੀ ਪੇਸ਼ ਕੀਤੀ ਜਾ ਰਹੀ ਹੈ।

1469 ਈ: ਤੋਂ ਸ਼ੁਰੂ ਹੋ ਕੇ ਗੁਰੂ ਕਾਲ ਸਮੇਤ ਬਾਬਾ ਬੰਦਾ ਸਿੰਘ ਬਹਾਦਰ, ਸਿੰਘਾਂ ਦੀਆਂ ਸ਼ਹੀਦੀਆਂ ਤੇ ਸੰਘਰਸ਼ ਅਤੇ 1839 ਤੱਕ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਰਿਹਾ। ਜਿਸ ਸਮੇਂ ਤੱਕ ਸਿੱਖਾਂ ਦੀ ਗਿਣਤੀ 1 ਕਰੋੜ ਤੋਂ ਵਧ ਸੀ ਪਰ 1861 ਦੀ ਮਰਦਮ ਸ਼ੁਮਾਰੀ ਤੱਕ 18,27,429 ਰਹਿ ਗਈ ਸੀ। ਲਿਖਣ ਤੋਂ ਭਾਵ ਹੈ ਸਿੱਖੀ ਢਹਿੰਦੀ ਕਲਾ ਵੱਲ ਜਾ ਰਹੀ ਸੀ। ਪ੍ਰੋ: ਗੁਰਮੁੱਖ ਸਿੰਘ, ਗਿਆਨੀ ਦਿੱਤ ਸਿੰਘ ਹੁਰਾਂ ਨੂੰ ਸਿੰਘ ਸਭਾ ਰਾਹੀਂ ਇਸ ਦੀ ਸ਼ਾਖ ਨੂੰ ਬਚਾਉਣਾ ਲਈ ਜ਼ਿਕਰਯੋਗ ਕੰਮ ਕੀਤੇ ਲਗਭਗ 1901 ਗਿਆਨੀ ਦਿੱਤ ਸਿੰਘ ਜੀ ਦੀ ਮੌਤ ਤੱਕ ਲਗਭਗ ਕਾਫੀ ਕੁਝ ਠੀਕ ਚਲ ਰਿਹਾ ਸੀ। ਇਸ ਸਮੇਂ ਤੱਕ ਅੰਗਰੇਜ਼ਾਂ ਦੀ ਗੁਪਤ ਨੀਤੀ ਮੁਤਾਬਿਕ ਡੇਰਾਵਾਦ ਨੇ ਲਗਭਗ ਪੈਰ ਜਮਾ ਲਏ ਸਨ ਜੋ ਅੱਜ ਸਿੱਖਾਂ 'ਤੇ ਜਕੜ ਮਜ਼ਬੂਤ ਹੋਰ ਤੇ ਪੱਕੀ ਕਰਦਾ ਜਾ ਰਿਹਾ ਹੈ। ਅੰਗਰੇਜ਼ਾਂ ਨੇ ਇਹ ਗੱਲ ਪੱਕੀ ਤਰ੍ਹਾਂ ਭਾਂਪ ਲਈ ਸੀ ਇੱਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਸਿੱਖਾਂ ਨੂੰ ਇੱਕ ਕਰਕੇ ਰਖਿਆ ਹੋਇਆ ਹੈ ਇਸ ਲਈ ਇਸ ਇਕ ਨੂੰ ਖੰਡਤ ਕਰਨਾ ਉਨ੍ਹਾਂ ਦਾ ਇਕੋ ਇਕ ਨਿਸ਼ਾਨਾ ਸੀ। ਬਿਪਰਵਾਦ ਤੇ ਪੁਜਾਰੀਵਾਦ ਤਾਂ ਪਹਿਲਾਂ ਤੋਂ ਹੀ ਸਿੱਖੀ ਦਾ ਪੱਕਾ ਦੁਸ਼ਮਣ ਸੀ। ਅੱਜ 550 ਸਾਲ ਹੋ ਗਏ ਹਨ ਸਮੁੱਚੇ ਤੌਰ ਤੇ ਪੁਣਛਾਣ ਕਰਦਿਆਂ ਇਸ ਨਤੀਜੇ ਤੇ ਪੁੱਜਦੇ ਹਾਂ ਕਿ ਪੂਰੀ ਦੁਨੀਆਂ ਇਹ ਪ੍ਰਕਾਸ਼ ਪੁਰਬ ਮਨਾਉਂਦੀ ਦਿਸ ਰਹੀ ਹੈ ਪਰ ਅੰਦਰ ਸਭ ਕੁਝ ਠੀਕ ਠਾਕ ਨਹੀਂ ਹੈ। ਹਰ ਕੋਈ ਆਪਣੀ-ਆਪਣੀ ਤਫ਼ਲੀ ਬਜਾ ਰਿਹਾ ਹੈ। ਉਪਰੋਂ ਉਪਰੋਂ ਲੱਗਦੇ ਕਿ ਹਰ ਇਕ ਸਿੱਖੀ ਲਈ ਪੂਰੀ ਤਰ੍ਹਾਂ ਸਮਰਪਿਤ ਹੈ ਤੇ ਪੂਰਨ ਸ਼ਰਧਾ ਨਾਲ ਇਕ ਪੁਰਬ ਮਨਾ ਰਹੇ ਹਨ। ਪਰ ਅਸਲੀਅਤ ਇਹ ਹੈ ਕਿ ਹਰ ਇਕ ਇਸ ਸੰਸਾਰ ਰੂਪੀ ਵਡੇਰੇ ਤੰਦੂਰ ਤੇ ਆਪਣੀਆਂ ਰੋਟੀਆਂ ਸੇਕ ਰਹੇ ਹਨ ਕੁਝ ਮਜ਼ਬੂਰੀਆਂ ਕਾਰਨ, ਕੁਝ ਪੈਸਿਆਂ ਦੀ ਖਾਤਰ ਕੁਝ ਆਪਣੀ ਹੋਂਦ ਕਾਇਮ ਰੱਖਣ ਖਾਤਰ ਆਦਿ ਆਦਿ। ਅਸੀਂ ਇਕ ਡੰਕੇ ਦੀ ਚੋਟ ਤੇ ਕਹਿੰਦੇ ਹਾਂ ਕਿ 1999 ਦੇ ਖਾਲਸਾ ਸਾਜਨਾ ਦਿਵਸ ਮੌਕੇ ਦੀ ਤਰ੍ਹਾਂ ਪਰ ਉਸ ਤੋਂ ਕਈ ਗੁਣਾਂ ਵੱਧ ਕਮੇਟੀਆਂ, ਸੰਪਰਦਾਵਾਂ ਨੇ ਮਣਾ ਮੂੰਹੀ ਧੰਨ ਇਕੱਠਾ ਕਿ ਅਗਲੇ ਕੁਝ ਸਾਲਾਂ ਤੱਕ ਪਹਿਲਾਂ ਦੀ ਤਰ੍ਹਾਂ ਸ਼ਾਂਤ ਹੋ ਜਾਣਾ ਹੈ। ਕੋਈ ਪ੍ਰਚਾਰ ਨਹੀਂ ਹੋਣਾ ਜੋ ਹੁਣ ਵੀ ਨਹੀਂ ਹੋ ਰਿਹਾ ਜੇ ਹੋ ਰਿਹਾ ਹੈ ਤਾਂ ਸਿਰਫ਼ ਨਗਰ ਕੀਤਰਨ, ਅਖਬਾਰੀ, ਟੀ.ਵੀ. ਆਦਿ ਤੇ ਬਿਆਨ ਸਿਰਫ਼ ਬਾਬੇ ਨਾਨਕ ਦੇ ਨਾਂ ਤੇ ਗੋਲਕਾਂ ਦੇ ਨਾਂ ਆਪਣੇ ਖੀਸੇ ਭਰਨ ਤਕ ਹੀ ਸੀਮਤ ਹੈ। ਅਸੀਂ ਕੋਈ ਨਿੰਦਿਆਂ ਨਹੀਂ ਕਰ ਰਹੇ ਸਿਰਫ਼ ਜੋ ਹੋ ਰਿਹਾ ਹੈ ਤੇ ਹੋਣ ਵਾਲਾ ਹੈ ਉਸ ਦੀ ਅਸਲੀਅਤ ਪੇਸ਼ ਕਰ ਰਹੇ ਹਾਂ। ਸਿੱਖੀ ਦੀ ਇਹੀ ਇਕ ਵੱਡੀ ਤਰਾਸਦੀ ਹੈ ਕਿ ਰੌਲਾ ਰੱਪਾ ਜਿਆਦਾ ਹੈ ਪਰ ਕੌਮ ਦੇ ਪੱਲੇ ਕੁਝ ਵੀ ਨਹੀਂ ਪੈ ਰਿਹਾ।

ਫੇਰ ਵੀ ਕਹਿ ਸਕਦੇ ਹਾਂ ਕਿ ਕੌਮ ਪੂਰੀ ਚੜ੍ਹਦੀ ਕਲਾ ਵਿੱਚ ਹੈ ਕਿਉਂਕਿ ਇਸ ਕੌਮ ਦੀ ਸੰਗਤ ਜ਼ਿਆਦਾ ਗਿਣਤੀ ਵਿੱਚ ਕੌਮ ਪ੍ਰਤੀ ਅਤੀ ਸੁਹਿਰਦ ਹੈ ਜੇ ਕੋਈ ਘਾਣ ਹੈ ਤਾਂ ਧਰਮ ਦੇ ਠੇਕੇਦਾਰਾਂ ਦੀ ਲੋਭ ਲਾਲਚ ਵਾਲੀ ਕੋਝੀ ਚਾਲ ਤੇ ਉਨ੍ਹਾਂ ਦੇ ਨਾਲ ਰਲੇ ਹੋਈ ਪੁਜਾਰੀ, ਪ੍ਰਕਾਰਕ, ਵਗੈਰਾ-ਵਗੈਰਾ ਹਨ।

ਸਾਡਾ ਅਸਲ ਵਿਸ਼ਾ ਹੈ ਕਿ ਕੌਮ ਨੇ ਪਿਛਲੇ 550 ਸਾਲਾਂ ਵਿੱਚ ਕੀ ਖੱਟਿਆ ਤੇ ਕੀ ਗਵਾਇਆ ਜਾਂ ਕੀ ਹੋਰ ਗਵਾਉਣ ਜਾ ਰਹੀ ਹੈ ?

**ਕੌਮ ਨੇ ਕੀ ਗਵਾਇਆ**:- ਇਹ ਗੱਲ ਜਗ-ਜਾਹਿਰ ਹੋ ਚੁੱਕੀ ਹੈ ਕਿ ਜੋ ਪਿਛਲੇ ਤਿੰਨ ਦਹਾਕਿਆਂ ਦਰਮਿਆਨ ਸਿੱਖੀ ਨਾਲ ਧ੍ਰੋਹ ਕਮਾਇਆ ਗਿਆ ਉਸ ਤੋਂ 90% ਪੂਰੀ ਸਿੱਖ ਕੌਮ ਅੰਦਰਖਾਤੇ ਸਿੱਖ ਲੀਡਰਸ਼ਿਪ ਤੋਂ ਸ਼ਰੇਆਮ ਬਾਗੀ ਹੋ ਚੁੱਕੀ ਹੈ ਉਹ ਆਪਣੀ-ਆਪਣੀ ਭੜਾਸ ਆਪਣੇ ਭਾਸ਼ਨਾ, ਗੀਤਾਂ, ਕਵਿਤਾਵਾਂ, ਲੇਖਾਂ ਰਾਹੀਂ ਕਢਦੇ ਰਹਿੰਦੇ ਹਨ। ਮੇਰੇ ਖਿਆਲ ਵਿੱਚ ਅਖਬਾਰਾਂ ਵਿਚੋਂ ਇਕੋ ਇਕ ਰੋਜ਼ਾਨਾ ਸਪੋਕਸਮੈਨ ਹੈ ਜੋ ਇਨ੍ਹਾਂ ਦੀ ਗੱਲ ਲੋਕਾਂ ਤੀਕ ਪਹੁੰਚਾਉਂਦਾ ਹੈ। ਕੁਝ ਰਸਾਲੇ ਹਨ, ਟੀ.ਵੀ. ਚੈਨਲ ਤਾਂ ਕੁਝ ਵਿਕੇ ਹੋਏ, ਕੁਝ ਨਿਰੋਲ ਸਿੱਖੀ ਲਈ ਕੰਮ ਕਰ ਰਹੇ ਇਹ ਗੱਲ ਵੀ ਹੁਣ ਲੁਕੀ ਛਿੱਪੀ ਨਹੀਂ ਰਹੀ ਕਿ ਸਿੱਖੀ ਆਰ.ਐਸ.ਐਸ. ਪਾਸ ਗਿਰਵੀ ਰੱਖੀ ਹੋਈ ਹੈ ਤੇ ਆਰ.ਐਸ.ਐਸ. ਦਾ ਗੁਪਤ ਏਜੰਡਾਂ ਵੀ ਹੁਣ ਪੰਜਾਬ ਵਿੱਚ ਸਿੱਖੀ ਦੇ ਵਿਰੁੱਧ ਕੰਮ ਕਰ ਰਿਹਾ ਹੈ। 1984 ਦੇ ਸ੍ਰੀ ਦਰਬਾਰ ਸਾਹਿਬ ਦੇ ਹਮਲੇ ਤੋਂ ਲੈ ਕੇ ਲਗਾਤਾਰ ਸਿੱਖੀ ਤੇ ਹਮਲੇ ਹੁੰਦੇ ਆ ਰਹੇ ਹਨ। ਸਿੱਖੀ ਦੀ ਅਲੰਬੜਦਾਰ ਜਮਾਤ ਅੰਦਰਖਾਤੇ ਇਨ੍ਹਾਂ ਨਾਲ ਮਿਲੀ ਹੋਈ ਹੈ ਤੇ ਪਿਛਲੇ ਤਿੰਨ ਦਹਾਕਿਆਂ ਤੋਂ ਇਹੋ ਹੀ ਲੁਕਣ ਮਿੱਚੀ ਖੇਡੀ ਜਾ ਰਹੀ ਹੈ। ਸੰਗਤਾਂ ਨੂੰ ਵਾਰ-ਵਾਰ ਮੂਰਖ ਬਣਾਇਆ ਜਾ ਰਿਹਾ ਹੈ ਤੇ ਹਰ ਹੀਲਾ ਵਰਤ ਕੇ ਸਿੱਖੀ ਦੀ ਅਲੰਬੜਦਾਰ ਜਮਾਤ ਦੀ ਕੁਰਸੀ ਸਾਂਭੀ ਹੋਈ ਹੈ। ਦਿਨ ਪ੍ਰਤੀ ਦਿਨ ਕੌਮ ਦੇ ਅਜੰਡੇ ਨੂੰ ਬਿਗਾੜਿਆ ਜਾ ਰਿਹਾ ਹੈ ਜੋ ਕਿ ਸਾਡੇ ਗੁਰੂਆਂ ਨੇ ਕੌਮ ਨੂੰ ਸੌਂਪਿਆ ਸੀ। ਚਾਹੀਦਾ ਇਹ ਸੀ ਕਿ ਧਰਮ ਦੇ ਅਲੰਬੜਦਾਰ ਗੁਰੂਆਂ ਵਲੋਂ ਦਿੱਤੇ ਉਪਦੇਸ਼ ਨੂੰ ਲੋਕਾਂ ਵਿੱਚ ਵੰਡਦੇ ਪਰ ਦੇਖਣ ਵਿੱਚ ਆਇਆ ਹੈ ਕਿ ਇਹ ਲੋਕ ਉਹ ਕਾਰਜ ਕਰਦੇ ਆ ਰਹੇ ਹਨ। ਕੌਮ ਆਪਣਾ ਆਪਾ ਹੀ ਭੁਲਦੀ ਜਾ ਰਹੀ ਹੈ। ਬਾਬੇ ਨਾਨਕ ਇਕ ਦਾ ਨਾਹਰਾ ਲਾਇਆ ਸੀ

**ਸਾਹਿਬ ਮੇਰਾ ਇਕੋ ਹੈ ਏਕੋ ਹੈ ਭਾਈ ਏਕੋ ਹੈ**

ਸਿੱਖ ਕੌਮ ਜਿੰਨੇ ਫਿਰਕਿਆਂ ਧਰਮਾਂ ਵੰਡੀ ਹੋਈ ਹੈ ਉਨੀ ਕੋਈ ਹੋਰ ਕੌਮ ਨਹੀਂ। ਅਫਸੋਸ ਦੀ ਗੱਲ ਇਹ ਹੈ ਕਿ ਸਾਡੇ ਪਾਸ ਜੁਗੋ-ਜੁਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਨ ਜੋ ਸਰਬ ਸਾਂਝੇ ਹਨ ਪੂਰੀ ਦੁਨੀਆਂ ਇਨ੍ਹਾਂ ਦਾ ਮਾਣ ਸਤਿਕਾਰ ਕਰਦੀ ਹੈ। ਇਹ ਇਕੋ ਇਕ ਅਜੇਹੇ ਗ੍ਰੰਥ ਸਾਹਿਬ ਹਨ ਜੋ ਹਮੇਸ਼ਾ ਲਈ ਜੀਵਨਭਰ ਸ਼ਬਦ ਗੁਰੂ ਰਹਿਣਗੇ। ਇਸ ਦੇ ਉਪਦੇਸ਼ ਪੂਰੀ ਦੁਨੀਆਂ ਲਈ ਸਾਂਝੇ ਹਨ ਪਰ ਸਿੱਖ ਭਾਈਚਾਰੇ ਨੂੰ ਇਸ ਨਾਲੋਂ ਤੋੜ ਦਿੱਤਾ ਗਿਆ ਤੇ ਵਿਚਾਰੇ ਸਿੱਖ ਜਾਣੇ-ਅਣਜਾਣੇ ਇਸ ਤੋਂ ਦੂਰ ਹੁੰਦੇ ਜਾ ਰਹੇ ਹਨ। ਦੂਜੇ ਧਰਮਾਂ ਦੀ ਘੁਸਪੈਠ ਨੇ ਇਸ ਦੀ ਪਹਿਚਾਣ ਹੀ ਨਹੀਂ ਰਹਿਣ ਦਿੱਤੀ। ਬਿਪਰਵਾਦੀ ਰੀਤਾਂ ਹੁਣ ਏਨੀਆਂ ਕੁ ਭਾਰੀ ਹੋ ਗਈਆਂ ਹਨ ਕਿ ਸਿੱਖ ਇਨ੍ਹਾਂ ਨੂੰ ਛੱਡ ਹੀ ਨਹੀਂ ਸਕਦੇ। ਤਿੱਥ, ਤਿਉਹਾਰ, ਰੀਤੀ ਰਿਵਾਜ ਸਭ ਰਲਗੜ੍ਹ ਹੋ ਚੁੱਕੇ ਹਨ। ਸਿੱਖੀ 'ਤੇ ਨਿੱਤ ਨਵੇਂ-ਨਵੇਂ ਗੁਝੇ ਹਮਲੇ ਹੋ ਰਹੇ ਹਨ ਪਰ ਅਸੀਂ ਬਿਲਕੁਲ ਅਣਜਾਣ ਹਾਂ। ਅਸਲ ਸਿੱਖਾਂ ਗੁਰਾਂ ਦੀ ਧਰਤੀ ਪੰਜਾਬ ਹੈ ਜਿਥੇ ਗੁਰੂਆਂ ਨੇ ਪ੍ਰਚਾਰ ਕੀਤਾ ਜਿਥੇ ਸਭ ਤੋਂ ਵੱਧ ਗੁਰਦੁਆਰੇ ਹਨ, ਸਿੱਖ ਹਨ ਇਸ ਲਈ ਮੁੱਖ ਇਸੇ ਧਰਤੀ ਨੂੰ ਮੰਨਿਆ ਜਾ ਰਿਹਾ ਹੈ ਪਰ ਅਫਸੋਸ ਕਿ ਇਸ ਧਰਤੀ ਤੇ ਵਸਦੇ ਸਿੱਖਾਂ ਨੇ ਸਿੱਖੀ ਦਾ ਸਤਿਆ ਨਾਸ ਕਰਕੇ ਰੱਖ ਦਿੱਤਾ ਹੈ 80% ਤੋਂ ਵੱਧ ਸਿੱਖ ਮੁੰਡੇ-ਕੁੜੀਆਂ ਘੋਨ-ਮੋਨ ਹਨ, ਪੰਜਾਬ ਦੀ ਧਰਤੀ ਛੱਡ ਬਾਹਰਲੇ ਦੇਸ਼ਾਂ ਵੱਲ ਭਜਦੇ ਜਾ ਰਹੇ ਹਨ। ਨਸ਼ਿਆਂ ਨੇ ਪੰਜਾਬ ਦੀ ਧਰਤੀ ਪੂਰੀ ਦੁਨੀਆਂ ਵਿੱਚ ਦਹਿਸ਼ਤ ਫੈਲਾਈ ਹੋਈ ਹੈ। ਆਰ.ਐਸ.ਐਸ. ਦੇ ਨਾਲ-ਨਾਲ ਇਸਾਈਆਂ ਨੇ ਵੀ ਸਿੱਖੀ ਨੂੰ ਖੋਰਾ ਲਾਉਣਾ ਸ਼ੁਰੂ ਕੀਤਾ ਹੋਇਆ ਹੈ ਪਰ ਸਿੱਖ ਜਾਂ ਤਾਂ ਅਣਜਾਣ ਹਨ ਜਾਂ ਕਿਸੇ ਲਾਲਚ ਵਸ ਜਾਂ ਪ੍ਰਚਾਰ ਦੀ ਘਾਟ ਕਾਰਨ ਇਹ ਸਭ ਕੁਝ ਸਹੀ ਜਾ ਰਹੇ ਹਨ। ਸਿੱਖ ਕੌਮ ਹੀ ਇਕ ਅਜੇਹੀ ਕੌਮ ਹੈ ਜੋ ਵੱਖ-ਵੱਖ ਫਿਰਕਿਆਂ, ਸੰਪਰਦਾਵਾਂ, ਡੇਰਿਆਂ ਆਦਿ ਨਾਲ ਜੁੜੀ ਹੋਈ ਹੈ ਜਦ ਕਿ ਇਸ ਪਾਸ ਸਰਬ-ਸਾਂਝੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ ਤੇ ਦੁਨੀਆਂ ਅੱਜ ਇਨ੍ਹਾਂ ਨੂੰ ਮੰਨ ਰਹੀ ਹੈ। ਅੱਜ ਵੀ ਕਈ ਟੀ.ਵੀ. ਚੈਨਲ ਆ ਗਏ ਹਨ ਹਰ ਰੋਜ਼ ਕੀਰਤਨ ਦਰਬਾਰ ਹੁੰਦੇ ਹਨ, ਲੰਗਰ ਚਲਦੇ ਹਨ, ਨਗਰ ਕੀਰਤਨ ਤੇ ਕਰੋੜਾਂ ਰੁਪਿਆਂ ਲਗਾਇਆ ਜਾ ਰਿਹਾ ਹੈ। ਦੂਜੇ ਸੂਬਿਆਂ ਦੇ ਮੁਕਾਬਲੇ ਪੰਜਾਬ ਸਿੱਖਿਆ ਦੇ ਖੇਤਰ ਵਿੱਚ ਬਹੁਤ ਪਛੜ ਗਿਆ ਹੈ। ਵੱਡੀਆਂ ਪ੍ਰਬੰਧੀ ਪੋਸਟਾਂ ਤੇ ਹੋਰ ਸੂਬੇ ਮੋਹਰੀ ਬਣ ਗਏ ਹਨ। ਅਸੀਂ ਸਿਰਫ਼ ਲੰਗਰਾਂ ਆਦਿ ਵਿੱਚ ਮਸਤ ਹੁੰਦੇ ਜਾ ਰਹੇ ਹਾਂ। ਜਿਨ੍ਹਾਂ ਕਰਮ-ਕਾਂਡਾਂ, ਅਡੰਬਰਾਂ, ਮਨੌਤਾਂ ਨੂੰ ਬਾਬੇ ਨਾਨਕ

ਨੇ ਸ਼ਰੇਆਮ ਰੱਦ ਕੀਤਾ ਸੀ ਉਹ ਸਭ ਕੁਝ ਅੱਜ ਦਾ ਸਿੱਖ ਕਰ ਰਿਹਾ ਹੈ ਤੇ ਪੱਗੜੀ ਧਾਰੀ ਬਿਪਰ ਸਿੱਖੀ ਦਾ ਰੂਪ ਧਾਰਨ ਕਰ ਚੁੱਕਾ ਹੈ। ਬਿਪਰਵਾਦੀ ਰੀਤਾਂ ਨੂੰ ਸ਼ਰੇਆਮ ਕਰਦਾ ਜਾ ਰਿਹਾ ਹੈ, ਕੀ ਸ਼ਰਾਧ, ਵਰਤ, ਤਿਥ-ਤਿਉਹਾਰ, ਰੱਖੜੀ, ਸੰਗਰਾਂਦ, ਪੁੰਨਿਆ ਮੱਸਿਆ, ਪੂਰਨਮਾਸ਼ੀ ਤੇ ਹੋਰ ਬਿਪਰਾਂ ਵਲੋਂ ਹਜ਼ਾਰਾਂ ਸਾਲ ਪਹਿਲਾ ਚਲਾਏ ਗਏ ਤਿਉਹਾਰਾਂ ਨੂੰ ਉਨ੍ਹਾਂ ਨਾਲੋਂ ਵੀ ਵੱਧ ਖੁਸ਼ੀ ਨਾਲ ਮਨਾਉਂਦਾ ਹੈ। ਹੁਣ ਤਾਂ ਬੰਗਲਾ ਸਾਹਿਬ ਵਰਗੇ ਇਤਿਹਾਸਕ ਗੁਰਦਿਆਂ ਵਿੱਚ ਕਰਵਾ ਚੌਥ ਦੇ ਵਰਤ ਵੀ ਖੁਲਵਾਉਣੇ ਲੱਗ ਪਏ ਹਨ। ਬੇਹੱਦ ਅਫਸੋਸ ਦੀ ਗੱਲ ਹੈ। ਸਾਡੇ ਆਪਣੇ ਹੀ ਸਿੱਖੀ ਨੂੰ ਢਾਹ ਲਾ ਰਹੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਅਸੀਂ ਘਰ ਦੇ ਵੱਡੇ ਬਜ਼ੁਰਗ ਦੀ ਤਰ੍ਹਾਂ ਮੰਨ ਰਹੇ ਹਾਂ ਤੇ ਬਾਹਰ ਬਾੜੇ ਵਿੱਚ ਬਿਠਾ ਕੇ ਉਸ ਦੀ ਸੇਧ ਲਈ ਜਾ ਰਹੀ ਹੈ। ਜਿਸ ਮਰਜ਼ੀ ਸਿੱਖਾਂ ਨੂੰ ਪੁਛ ਲਵੋਂ ਕਿ ਤੂੰ ਪੀਰਾਂ, ਦੇਵੀ ਦੇਵਤਿਆਂ, ਬਾਬਿਆਂ ਦੇ ਡੇਰਿਆਂ ਤੇ ਕਿਉਂ ਜਾਂਦਾ ਏ। ਸਭ ਦਾ ਇਕੋ ਜਵਾਬ ਹੋਵੇਗਾ ਕਿ ਮੰਨਦੇ ਤਾਂ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਨੂੰ ਹੀ ਹਾਂ। ਕਿੰਨਾ ਹਾਸੋਹੀਣਾ ਲਗਦਾ ਹੈ। ਜੇ ਸਮੁੱਚੀ ਗੱਲ ਕਰੀਏ ਕਿ ਕੌਮ ਕੀ ਗਵਾਇਆ ਕੀ ਹੈ ਤਾਂ ਇਹ ਗੱਲ ਆਪ ਮੁਹਾਰੇ ਮੂਹੋ ਨਿਕਲਦੀ ਹੈ ਕਿ ਕੌਮ ਦੇ ਪਲੇ ਰਹਿ ਹੀ ਗਿਆ ਜਦੋਂ ਉਸ ਦੇ ਜਗੋ-ਜੁਗ ਅਟੱਲ ਗੁਰੂ ਜਿਸ ਨੂੰ ਪੂਰੀ ਦੁਨੀਆਂ ਵਿੱਚ ਬੇਅੰਤ ਸਤਿਕਾਰ ਮਿਲ ਰਿਹਾ ਹੈ ਇਥੋਂ ਤੱਕ ਕਿ ਨਾਸਾ ਨੇ ਸੱਤ ਮੰਜ਼ਿਲਾ ਲਾਇਬਰੇਰੀ ਉੱਤੇ ਆਖਰੀ ਮੰਜ਼ਿਲ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਹੋਇਆ ਹੈ ਤੇ ਬਾਹਰ ਲਿਖਿਆ ਹੋਇਆ ਹੈ "The Lord of The World" ਪਰ ਅਫ਼ਸੋਸ ਅਸੀਂ ਇਸ ਏਨੇ ਪਵਿੱਤਰ ਸ਼ਬਦ ਗੁਰੂ ਦੇ ਅੰਗ (ਪੱਤਰੇ) ਗਲੀਆਂ ਵਿੱਚ ਰੋਲ ਰਹੇ ਹਾਂ ਕਿਸੇ ਸਰਕਾਰ, ਸ਼੍ਰੋਮਣੀ ਕਮੇਟੀ ਨੂੰ ਕੋਈ ਅਫ਼ਸੋਸ ਨਹੀਂ। 2015 ਦੀ ਇਹ ਘਟਨਾ ਵਾਪਰੀ ਪੰਥਕ ਸਰਕਾਰ ਦੇ ਵੇਲੇ ਕਿਸੇ ਨੂੰ ਇਨਸਾਫ਼ ਨਹੀਂ ਮਿਲਿਆ। ਫੇਰ ਅਗਲੀ ਸਰਕਾਰ ਨੇ ਵੀ ਭੰਬਲ ਭੂਸੇ ਵਿੱਚ ਹੀ ਪਾਇਆ ਹੋਇਆ ਹੈ। ਬਹੁਤ ਹੀ ਦਰਦਨਾਕ ਤੇ ਸ਼ਰਮਨਾਕ ਕਾਰੇ ਹਨ। ਇਸ ਦੇ ਖਿਲਾਫ ਅਵਾਜ ਉੱਠੀ ਵੀ ਹੈ ਪਰ ਬਹੁਤੀਆਂ ਅਵਾਜਾਂ ਆਮ ਦੀ ਤਰ੍ਹਾਂ ਦਬਾ ਦਿੱਤੀਆਂ ਗਈਆਂ ਹਨ ਇਹ ਸਿੱਖੀ ਦੀ ਵੱਡੀ ਤਰਾਸਦੀ ਹੈ। ਜਿਨੇ ਵੀ ਪਰਚਾਰਕ ਹਨ ਉਹ ਸਭ ਸਿੱਖੀ ਨਾਲ ਇਨਸਾਫ ਨਹੀਂ ਕਰ ਰਹੇ। ਸਿਰਫ ਅਪਣਾ ਤੋਰੀ ਫੁਲਕਾ ਚਲਾ ਰਹੇ ਹਨ ਹਾਂ ਕੁਝ ਕੁ ਹਨ ਉਨ੍ਹਾਂ ਨੂੰ ਖੂੰਜੇ ਲਾ ਕੇ ਰੱਖਿਆ ਹੋਇਆ ਹੈ। ਲਿਖਣ ਤੋਂ ਭਾਵ ਇਹ ਕਿ ਸਿੱਖੀ ਦਾ ਪਹਿਲਾਂ ਸਿਆਸੀ ਕਰਨ ਤੇ ਫੇਰ ਭਗਵਾਂ ਕਰਨ ਹੁੰਦਾ ਹੈ ਇਸ ਦੀ ਇਕੋ ਇਕ ਉਦਾਹਰਣ ਖਾਸ ਮਹੱਤਵ ਵਾਲੀ ਹੈ ਕਿ ਇਕ ਤਖਤ ਦੇ ਜਥੇਦਾਰ ਨੇ ਅਖਬਾਰਾਂ ਵਿੱਚ ਇਹ ਬਿਆਨ ਦੇ ਦਿੱਤਾ ਕਿ ਹੁਕਮਨਾਮੇ ਤਾਂ ਜੋ ਨਾਗਪੁਰ ਤੋਂ ਆਉਂਦੇ ਹਨ ਅਸੀਂ ਉਨ੍ਹਾਂ ਤੇ ਹਸਤਾਖਰ ਹੀ ਕਰਦੇ ਹਾਂ ਤੇ ਉਹ ਲਾਗੂ ਹੋ ਜਾਂਦੇ ਹਨ। ਗੁਰੂ ਨਾਨਕ ਪਾਤਸ਼ਾਹ ਜੀ ਨੇ ਨਿਰਮਲ ਪੰਥ ਚਲਾਇਆ ਸੀ

**'ਮਾਰਿਆ ਸਿੱਕਾ ਜਗਤਿ ਵਿੱਚ ਨਾਨਕ ਨਿਰਮਲ ਪੰਥ ਚਲਾਇਆ'**

ਪਰ ਅੱਜ ਇਸ ਨਿਰਮਲ ਪੰਥ ਵਿੱਚ ਖੋਟ ਰਲ ਗਈ ਹੈ ਤੇ ਇਹ ਨਿਰਮਲ ਪੰਥ ਮਿਲਾਵਟੀ ਹੋ ਗਿਆ ਹੈ। ਕੌਮ ਬਹੁਤ ਕੁਝ ਗਵਾ ਚੁੱਕੀ ਹੈ ਅਤੇ ਇਸ ਤੋਂ ਵੀ ਵਧੇਰੇ ਜੋ ਗਵਾਉਣ ਜਾ ਰਹੀ ਹੈ ਉਸ ਨੂੰ ਅਜੇ ਤੱਕ ਕੌਮ ਤੱਕ ਪੁਜਣ ਹੀ ਨਹੀਂ ਦਿੱਤਾ ਜਾ ਰਿਹਾ। ਅਸਲੀਅਤ ਇਹ ਹੈ ਕਿ ਜੇ ਕੌਮ ਦੇ ਲੋਕੀ, ਅਜੇ ਵੀ ਇਕ ਮੰਚ 'ਤੇ ਇਕੱਠੇ ਹੋ ਕੇ, ਇਕੋ ਇਕ ਆਕਾ ਦੇ ਖਿਲਾਫ ਖੜੇ ਨਾ ਹੋਏ ਤਾਂ ਉਹ ਦਿਨ ਦੂਰ ਨਹੀਂ, ਜਦੋਂ ਕੌਮ ਆਪਣੀ ਹੋਂਦ ਤੱਕ ਗੁਆ ਸਕਦੀ ਹੈ। ਸੋ ਸੁਚੇਤ ਰਹਿਣ ਦੀ ਅਤੀ ਲੋੜ ਹੈ।

**ਕੀ ਖੱਟਿਆ ਹੈ**:- ਹਾਂ! ਜੀ ਕੌਮ ਨੇ ਕੁਝ ਖੱਟਿਆ ਜ਼ਰੂਰ ਹੈ ਜਿਵੇਂ ਜਾਗਰੂਕਤਾ,· ਹਿੰਮਤ, ਦਲੇਰੀ ਆਦਿ, ਕੁਝ ਕੁ ਲੋਕਾਂ ਵਿੱਚ ਪੈਦਾ ਹੋਈ ਹੈ। ਬੇਅੰਤ ਰਾਗੀ, ਢਾਡੀ, ਪ੍ਰਚਾਰਕ, ਪੈਦਾ ਹੋਏ ਹਨ। ਵਿਦਵਾਨ, ਲਿਖਾਰੀ, ਮੈਦਾਨ ਵਿੱਚ ਆਏ ਹਨ। ਇਸ ਸਾਰੇ ਇਕ ਮੰਚ ਤੇ ਆ ਕੇ ਸਿੱਖੀ ਦੀ ਤਕਦੀਰ ਬਦਲ ਸਕਦੇ ਹਨ। ਲੋੜ ਹੈ ਗਿਆਨੀ ਦਿੱਤ ਸਿੰਘ ਜੀ ਦੀ ਤਰ੍ਹਾਂ ਡੰਕੇ ਦੀ ਚੋਟ 'ਤੇ ਧੜਲੇ ਨਾਲ ਆਪਣੀ ਗੱਲ ਕਹਿਣ ਦੀ। ਅਖੀਰ ਵਿੱਚ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵਲੋਂ ਬਾਬਾ ਨਾਨਕ ਜੀ ਦੇ 550 ਸਾਲਾ ਪ੍ਰਕਾਸ਼ ਦਿਵਸ ਦੀਆਂ ਸਮੂਹ ਸਿੱਖ ਸੰਗਤ, ਦੁਨੀਆਂ ਦੇ ਕੋਨੇ-ਕੋਨੇ ਵਿੱਚ ਵਸਦੇ ਨਾਨਕ ਨਾਮ ਲੇਵਾ ਸਿੱਖਾਂ ਸਮੇਤ ਹੋਰ ਫਿਰਕਿਆਂ ਦੇ ਲੋਕਾਂ ਨੂੰ ਜੋ ਇਨ੍ਹਾਂ ਦੇ ਉਪਦੇਸ਼ਾਂ ਤੇ ਚਲ ਹਨ ਸਭ ਨੂੰ ਲੱਖ-ਲੱਖ ਮੁਬਾਰਕਾਂ ਪੇਸ਼ ਕੀਤੀਆਂ ਜਾਂਦੀਆਂ ਹਨ।

*9465216530*

**********



# ਆਓ ! ਸਵੱਛ ਤੇ ਹਲੀਮੀ ਵਾਲੇ ਸਮਾਜ ਲਈ ਪ੍ਰਯਾਸ ਕਰੀਏ।

**ਜਸਪਾਲ ਸਿੰਘ ਕੰਵਲ**

ਸਾਡੇ ਸਰਬੋਤਮ ਮਹਾਂਨਾਇਕਾਂ ਨੇ ਭਾਸ਼ਾ, ਖਿੱਤੇ, ਧਰਮ ਤੇ ਮਜ਼ਹਬ ਤੋਂ ਉਪਰ ਉੱਠ ਕੇ ਸਮੁੱਚੀ ਮਾਨਵਤਾ ਦੇ ਕਲਿਆਣ ਲਈ ਸੰਘਰਸ਼ ਕੀਤਾ। ਫਿਰਕਾਪ੍ਰਸਤੀ, ਊਚਨੀਚ ਤੇ ਹੋਰ ਵਖਰੇਵਿਆਂ ਨੂੰ ਨਿਕਾਰਨ ਲਈ ਕੌਮੀ ਜਜ਼ਬੇ ਨੂੰ ਪ੍ਰਚੰਡ ਕਰਕੇ ਸਦਭਾਵਨਾ ਦਾ ਪ੍ਰਚਾਰ ਕੀਤਾ। ਇਸ ਨਾਲ ਸਮਾਜਿਕ, ਆਰਥਿਕ ਤੇ ਰਾਜਨੀਤਕ ਬਰਾਬਰਤਾ ਨੂੰ ਹੁੰਗਾਰਾ ਮਿਲਿਆ। ਜਿੱਥੇ ਇਸ ਉਥਾਨ ਵਿੱਚ ਭਗਤਾਂ ਤੇ ਗੁਰੂ ਸਾਹਿਬਾਨ ਨੇ ਭਰਪੂਰ ਯੋਗਦਾਨ ਪਾਇਆ ਉੱਥੇ ਹੀ ਪਹਿਲੇ ਸਿੱਖ ਰਾਜ ਤੋਂ ਅਗਾਂਹ ਬੱਬਰ ਅਕਾਲੀ ਅੰਦੋਲਨ, ਸਿੰਘ ਸਭਾ ਲਹਿਰ ਤੇ ਗਦਰ ਪਾਰਟੀ ਦੇ ਸਮਾਜਿਕ ਸੁਧਾਰ ਦੇ ਲੋਕ ਰਾਜੀ ਵਿਚਾਰਾਂ ਨੇ ਵੀ ਨਵੀਂ ਰੂਹ ਫੂਕੀ। ਇਹ ਸਭ ਕੁੱਝ ਹੁੰਦੇ ਹੋਇਆਂ ਕੌਮਾਂ ਦੀ ਮਾਨਸਿਕ ਸੋਚ, ਤੰਗ ਦਿਲੀ ਵੱਲ ਵੱਧ ਰਹੀ ਹੈ। ਇਨਸਾਨੀਅਤ ਦਾ ਮਾਦਾ ਮਰ ਰਿਹਾ ਹੈ, ਸਦਭਾਵਨਾ ਦਾ ਗਲਾ ਘੁੱਟ ਰਿਹਾ ਹੈ ਅਤੇ ਸਾਡੀ ਤਰੱਕੀ ਵਿੱਚ ਬੜੀ ਵੱਡੀ ਰੁਕਾਵਟ ਪੈਦਾ ਹੋ ਰਹੀ ਹੈ। ਸਭ ਪਾਸੇ ਭੰਬਲਭੂਸੇ ਵਾਲੀ ਸਥਿਤੀ ਹੈ। ਗਰੀਬ ਨੂੰ ਉਸ ਦੇ ਹੱਕ ਤੋਂ ਵੰਚਿਤ ਰੱਖਿਆ ਜਾ ਰਿਹਾ ਹੈ, ਦਲਿਤ ਵਰਗ ਨੂੰ ਦੁਰਕਾਰਿਆ ਜਾ ਰਿਹਾ ਹੈ, ਧਰਮ ਦੇ ਨਾਂ 'ਤੇ ਮਾਬ ਲਿਚਿੰਗ ਹੋ ਰਹੀ ਹੈ। ਘੱਟ-ਗਿਣਤੀ ਸਮਾਜ ਦੀ ਇਕਜੁੱਟਤਾ ਨਾ ਹੋਣ ਕਰਕੇ ਉਨ੍ਹਾਂ ਦਾ ਸੋਸ਼ਣ ਚਰਮ ਪੱਧਰ 'ਤੇ ਹੈ। ਸਿੱਖ ਸਮਾਜ ਵੀ ਇਨ੍ਹਾਂ ਅਲਾਮਤਾਂ ਤੋਂ ਅਛੂਤਾ ਨਹੀਂ ਹੈ। ਇਸ ਦੀਆਂ ਆਪਣੀ ਗੁੰਝਲਾਂ ਤੇ ਸਮੱਸਿਆਵਾਂ ਹਨ।

ਕਹਿਣ ਨੂੰ ਤਾਂ 'ਸਿੰਘ ਇਜ਼ ਕਿੰਗ' ਤੇ ਸਾਰੇ ਸੰਸਾਰ ਵਿੱਚ, ਹਰ ਖਿੱਤੇ ਵਿੱਚ ਆਲੂ ਦੀ ਤਰ੍ਹਾਂ ਮਿਲ ਜਾਂਦਾ ਹੈ, ਜਾਗਰੂਕ ਹੈ, ਪੜ੍ਹਿਆ-ਲਿਖਿਆ ਹੈ ਤੇ ਕਿਸੇ ਹੱਦ ਤੱਕ ਖੁਸ਼ਹਾਲ ਵੀ ਹੈ, ਪਰ ਜਦੋਂ ਅਸੀਂ ਆਪਸੀ ਮੇਲ-ਮਿਲਾਪ, ਸਦਭਾਵਨਾ ਅਤੇ ਇੱਕ ਦੂਜੇ ਨਾਲ ਵਰਤਾਰੇ ਦੀ ਗੱਲ ਵੇਖਦੇ ਹਾਂ ਤਾਂ ਸਭ ਕੁੱਝ ਸੁਖਾਵਾਂ ਨਹੀਂ ਲੱਗਦਾ। ਬਿਪਰਵਾਦ ਦੇ ਕੋਹੜ ਅਤੇ ਅਖੌਤੀ ਧਰਮ-ਗੁਰੂਆਂ, ਦੰਬੀ ਗੁਰੂ ਡੰਮ, ਬਾਬਾਵਾਦ ਤੇ ਬੂਬਨੇ ਸਾਧਾਂ ਨੇ ਧਰਮ ਨੂੰ ਆਪਣੀ ਉਪਜੀਵਿਕਾ ਕਮਾਉਣ ਦਾ ਸਾਧਨ ਬਣਾਉਣ ਹਿੱਤ ਆਮ ਜਨਤਾ ਨੂੰ ਕਰਮਕਾਂਡਾਂ, ਫੋਕੇ ਵਹਿਮਾਂ, ਭਰਮਾਂ, ਫਾਲਤੂ ਦੇ ਆਡੰਬਰਾਂ ਵਿੱਚ ਉਲਝਾ ਕੇ ਗਲਤਾਨ ਕੀਤਾ ਹੋਇਆ ਹੈ। ਗੁਰੂ ਨਾਨਕ ਦੇ **ਕਿਰਤ ਕਰੋ, ਵੰਡ ਛਕੋ ਤੇ ਨਾਮ ਜਪੋ** ਦੇ ਅਤਿ ਮੁੱਲਵਾਨ ਉਪਦੇਸ਼ ਤੇ ਸਿਧਾਂਤ ਨੂੰ ਗ੍ਰਹਿਣ ਲੱਗਾ ਦਿੱਤਾ ਹੋਇਆ ਹੈ। ਕਿਹਾ ਜਾਂਦਾ ਹੈ ਕਿ ਸਿੱਖ ਦੀ ਕੋਈ ਜਾਤ ਨਹੀਂ ਜਾਤ ਵਾਲਾ ਸਿੱਖ ਨਹੀਂ, ਪਰ ਇਹ ਸਭ ਕੁੱਝ ਪਲੀਤ ਹੋ ਚੁੱਕਾ ਹੈ। ਗੁਰੂ ਸਾਹਿਬਾਨ ਨੇ ਚਹੁੰ ਵਰਣਾਂ ਨੂੰ ਇਕੋ ਉਪਦੇਸ਼ ਦਿੱਤਾ ਤੇ ਦਸ਼ਮੇਸ਼ ਪਿਤਾ ਨੇ ਖਾਲਸਾ ਪੰਥ ਦੀ ਸਾਜਨਾ ਕਰਦੇ ਸਮੇਂ ਇਕ ਦੂਜੇ ਦੀ ਜੂਠ ਪਿਲਾ ਕੇ ਜਾਤ-ਪਾਤ, ਊਚ-ਨੀਚ, ਅਮੀਰ-ਗਰੀਬ ਦੇ ਭੇਦ ਭਾਵ ਦਾ ਨਿਬੇੜਾ ਕੀਤਾ ਸੀ, ਪਰ ਇਹ ਸਭ ਕੁੱਝ ਹੁਣ ਜ਼ਮੀਨੀ-ਹਕੀਕਤ ਨਹੀਂ ਰਹੀ। ਖਾਲਸਾ ਰਾਜ ਸਮੇਂ ਜਿਹੜੇ ਕੰਮੀ ਕਮੀਨ ਜਾਂ ਕੰਮ ਕਰਨ ਵਾਲਿਆਂ ਨੂੰ ਬਿਪਰਵਾਦੀ ਚੌਧਰੀਆਂ ਦੇ ਚੁੰਗਲਾਂ 'ਚੋਂ ਨਿਕਾਲ ਕੇ ਉਨ੍ਹਾਂ ਨੂੰ ਜ਼ਮੀਨਾਂ ਦੇ ਹਕੂਕ ਦਿੱਤੇ ਉਹ ਅੱਜ ਆਪਣੇ ਆਪ ਨੂੰ ਇੱਕ ਵੱਖਰਾ ਹੀ ਦਰਜਾ 'ਜੱਟ' ਨਾਲ ਸੰਬੋਧਤ ਕਰਕੇ ਉੱਚ ਜਾਤੀ ਦਰਸਾ ਕੇ ਗੁਰੂ ਸਾਹਿਬ ਦੇ ਬਖਸ਼ੇ ਪਰਉਪਕਾਰੀ ਕਾਰਜ ਨੂੰ ਦੂਸ਼ਿਤ ਕਰ ਰਹੇ ਹਨ। ਸਮਾਜ ਵਿੱਚ ਜੱਟ ਹੁਣ, ਬੰਦੂਕਾਂ ਲੈ ਕੇ ਠਾਹ-ਠਾਹ ਕਰਨ ਵਾਲਾ, ਲੱਚਰ ਅਸ਼ਲੀਲ ਵਰਤਾਰੇ ਪੇਸ਼ ਕਰਨ ਵਾਲਾ ਹੈ। ਸ਼ਰਾਬ/ਸ਼ਰਾਬੀ, ਅਸ਼ਲੀਲਤਾ ਤੇ ਬੰਦੂਕਾਂ ਵਾਲੇ ਗੀਤਾਂ ਨੂੰ ਗਾ ਕੇ ਨਾਮਣਾ ਖੱਟਣ ਦੀ ਕੋਸ਼ਿਸ਼

ਵਿੱਚ ਸਮਾਜ ਨੂੰ ਗਲਤ ਪਾਸੇ ਲੈ ਕੇ ਜਾ ਰਿਹਾ ਹੈ ਜੋ ਕਿ ਪੰਜਾਬੀਅਤ ਤੇ ਪੰਜਾਬੀ ਸਭਿਆਚਾਰ ਨੂੰ ਪਲੀਤ ਕਰ ਰਿਹਾ ਹੈ।

ਗੁਰੂ ਸਾਹਿਬਾਨ ਦੇ ਉਪਦੇਸ਼ ਬਹੁਤ ਮੁੱਲਵਾਨ ਅਤੇ ਤਰਕਸ਼ੀਲ ਹਨ ਇਹ ਜੀਵਨ ਨੂੰ ਸਹੀ ਤਰੀਕੇ ਨਾਲ ਜੀਣ ਦੇ ਅਮਲੀ ਨੁਸਖੇ ਹਨ। ਉਨ੍ਹਾਂ ਨੇ ਲੋਕਾਂ ਨੂੰ ਅਣਖੀ ਬਣਾਉਣ ਲਈ ਅਤੇ ਸਵੈਮਾਣ ਨੂੰ ਮਹੱਤਤਾ ਦੇਣ ਲਈ ਨਵ-ਜਾਗਰਤ ਜੀਵਨ ਸ਼ੈਲੀ ਧਾਰਨ ਕਰਨ ਦਾ ਉਪਕਾਰ ਕੀਤਾ ਹੈ। ਇਹ ਜੀਵਨ ਬਹੁਤ ਅਣਮੁੱਲਾ ਹੈ। ਇਸਨੂੰ ਖਾਣ-ਪੀਣ, ਵਿਹਲੇ ਰਹਿ ਕੇ ਜਾਂ ਸੌਣ ਵਿੱਚ ਗੁਜਾਰਨਾ, ਇਸ ਨੂੰ ਬਰਬਾਦ ਕਰਨ ਦੇ ਬਰਾਬਰ ਹੈ। ਜਿਥੇ ਤੰਦਰੁਸਤੀ ਲਈ 'ਸੰਤੁਲਿਤ ਭੋਜਨ ਅਤੇ ਸਿਹਤਮੰਦ ਆਦਤਾਂ ਨੂੰ ਅਪਣਾਉਣਾ ਅਵੱਸ਼ਕ ਹੈ ਉੱਥੇ ਹੀ ਜੀਵਨ ਵਿੱਚ ਸੱਚ ਧਰਮ ਸਾਂਝੇ ਧਰਮ ਵਿੱਚ ਵਿਸ਼ਵਾਸ਼ ਦੀ ਲੋੜ ਹੈ। ਇੱਜ਼ਤ, ਅਣਖ ਤੇ ਸੱਚ ਦੇ ਮਾਰਗ ਤੇ ਪਹਿਰਾ ਦੇਣਾ ਜ਼ਰੂਰੀ ਹੈ। ਮਨੁੱਖ ਆਪਣੇ ਦੁੱਖਾਂ, ਸੁੱਖਾਂ ਅਤੇ ਕਸ਼ਟਾਂ ਲਈ ਆਪ ਹੀ ਜ਼ਿੰਮੇਵਾਰ ਹੈ ਕਿਉਂਕਿ ਸਾਡੀ ਕਰਨੀ ਦਾ ਫਲ ਜ਼ਰੂਰ ਮਿਲਦਾ ਹੈ, ਚੰਗਾ ਹੋਵੇ ਜਾਂ ਮਾੜਾ।

ਅੰਧ-ਵਿਸ਼ਵਾਸ਼, ਫਜ਼ੂਲ ਦੀਆਂ ਰੀਤਾਂ-ਰਸਮਾਂ ਅਤੇ ਕਰਮ-ਕਾਂਡ ਜਿਵੇਂ ਕਿ ਤੀਰਥ ਯਾਤਰਾ ਤੇ ਇਸ਼ਨਾਨ, ਵਹਿਮ-ਭਰਮ, ਦਿਖਾਵੇ ਦੀ ਪਾਠ-ਪੂਜਾ, ਮੂਰਤੀ ਪੂਜਾ ਅਤੇ ਅਨੇਕਾਂ ਪਾਖੰਡ ਇਹ ਸਭ ਬਿਪਰਵਾਦ ਦੀ ਦੇਣ ਹਨ ਜੋ ਕਿ ਮਾਇਆ ਦੇ ਵਪਾਰ ਤੇ ਫੋਕਟ ਕਰਮਾਂ ਨੂੰ ਵਧਾਵਾ ਦਿੰਦੇ ਹਨ ਨਾ ਕਿ ਅਧਿਆਤਮਵਾਦ ਜਾਂ ਰੂਹਾਨੀ ਜਾਗਰੀਤੀ ਪੈਦਾ ਕਰਦੇ ਹਨ। ਲੋਕਾਂ ਦਾ ਜਾਤਾਂ ਵਿੱਚ ਵੰਡਿਆ ਹੋਣਾ ਤੇ ਵਿਭਿੰਨ ਮੱਤ-ਮਤਾਂਤਰਾਂ ਵਿੱਚ ਉਲਝਿਆ ਹੋਣਾ, ਈਰਖਾ, ਦੂਈ-ਦਵੈਤ ਤੇ ਆਪਸੀ ਰੰਜਸ਼ਾਂ ਨੂੰ ਜਨਮ ਦਿੰਦਾ ਹੈ ਅਤੇ ਸਮਾਜ ਵਿੱਚ ਅਸ਼ਾਂਤੀ ਫੈਲਾਉਣ ਦਾ ਕੰਮ ਕਰਦਾ ਹੈ। ਦਲਿਤ ਪੰਜ ਹਜ਼ਾਰ ਸਾਲਾਂ ਤੋਂ ਪੀੜਿਤ ਹੈ, ਉਹਨੂੰ ਉਹਦੇ ਹੱਕ ਨਹੀਂ ਮਿਲੇ, ਸਮਾਜ ਵਿੱਚ ਦੁਰਗਤੀ ਹੈ। ਸਮਾਜ ਵਿੱਚ ਸਹੀ ਥਾਂ ਪ੍ਰਾਪਤ ਨਹੀਂ ਹੈ। ਈਰਖਾ ਤੇ ਘਿਣ ਦਾ ਸ਼ਿਕਾਰ ਹੈ। ਜੇਕਰ ਕਿਸੇ ਦਲਿਤ ਗਰੀਬ ਦੀ ਤਰੱਕੀ ਜਾਂ ਭਲੇ ਦੀ ਗੱਲ ਹੁੰਦੀ ਹੈ ਤਾਂ ਅਨੇਕਾਂ ਰੁਕਾਵਟਾਂ ਦਾ ਸਾਹਮਣਾ ਕਰਨਾ ਪੈਂਦਾ ਹੈ।

ਅਜਿਹੇ ਸਮਾਜ ਵਿੱਚ ਨਿਆਂ ਦੀ ਉਮੀਦ ਨਹੀਂ ਕੀਤੀ ਜਾ ਸਕਦੀ। ਭਾਵੇਂ ਨਿਆਇਕ ਵਿਵੱਸਥਾ ਚੰਗੀ ਹੀ ਕਿਉਂ ਨਾ ਸਥਾਪਿਤ ਹੋਈ ਹੋਵੇ।

ਦੂਜਿਆਂ ਦਾ ਹੱਕ ਮਾਰਨਾ, ਗਰੀਬਾਂ ਦਾ ਸੋਸ਼ਣ, ਧੱਕੇਸ਼ਾਹੀ, ਬੇਇਨਸਾਫ਼ੀ ਘੋਰ ਅਨੱਰਥ ਹੈ। ਕਿਰਤ ਨਾ ਕਰਨ ਵਾਲੇ ਵਿਹਲੜ ਸਮਾਜ ਤੇ ਬੋਝ ਹਨ ਕਿਉਂਕਿ ਨਾ ਤਾਂ ਇਹ ਆਪਣਾ ਆਪ ਸੰਵਾਰਦੇ ਤੇ ਸੰਭਾਲਦੇ ਹਨ ਨਾ ਹੀ ਉਹ ਹੋਰ ਲੋੜਵੰਦਾਂ ਦੀ ਮਦਦ ਦੇ ਕਾਬਲ ਹਨ। ਸਵੈ ਤੋਂ ਸਰਬੱਤ ਤੱਕ ਦਾ ਫਲਸਫ਼ਾ ਨਿਸ਼ਕਾਮ ਸੇਵਾ ਕਰਨ ਤੇ ਵੰਡ ਛੱਕਣ ਦਾ ਉਪਦੇਸ਼ ਇਕ ਪਰਉਪਕਾਰੀ ਸਖਸ਼ੀਅਤ ਦਾ ਹਿੱਸਾ ਹਨ। ਇਹ ਆਰਥਿਕ ਅਤੇ ਅਧਿਆਤਮਕ ਦ੍ਰਿਸ਼ਟੀ ਕੋਣ ਨੂੰ ਉਜਾਗਰ ਕਰਦਾ ਹੈ। ਹਿਰਦੇ ਵਿੱਚ ਨਿਮਰਤਾ ਅਤੇ ਦਇਆ ਪੈਦਾ ਕਰਦਾ ਹੈ ਜਾਂ ਇਸ ਤੋਂ ਉਲਟ ਜੋ ਦੂਜਿਆਂ ਦਾ ਹੱਕ ਮਾਰਦੇ ਹਨ, ਲੁੱਟਦੇ ਹਨ, ਧੱਕਾ ਕਰਦੇ ਹਨ, ਉਹ ਪਾਪ ਦੇ ਭਾਗੀ ਹਨ। ਸਮਾਜ ਤੇ ਕਲੰਕ ਹਨ, ਦੁਰਾਚਾਰੀ ਹਨ ਤੇ ਅਕ੍ਰਿਤ-ਘਣ ਹਨ।

ਗੁਰੂ ਸਾਹਿਬਾਨ ਦੇ ਉੱਤਮ ਸੰਗਤ, ਸਾਂਝੀਵਾਲਤਾ, ਰਾਜਨੀਤਕ ਵਿਵਸਥਾ ਅਨੁਸਾਰ ਲਾਇਕ ਮਨੁੱਖ ਹੀ ਰਾਜਗੱਦੀ ਉੱਤੇ ਬਿਰਾਜਮਾਨ ਹੋਏ। ਰਾਜਾ ਨਿਆਂਕਾਰੀ ਹੋਵੇ। ਪਰਜਾ ਵੀ ਗਿਆਨਵਾਨ ਹੋਵੇ ਤੇ ਕੂੜ-ਕੁਸਤਿ ਦੇ ਝੂਠੇ ਵਾਅਦੇ ਅਤੇ ਲਾਰਿਆਂ ਦੇ ਬਹਿਕਾਵੇ ਵਿੱਚ ਆ ਕੇ ਗੁੰਮਰਾਹ ਨਹੀਂ ਹੋਣੀ ਚਾਹੀਦੀ ਅਤੇ ਆਉਣ ਵਾਲੇ ਸਮੇਂ ਦੀਆਂ ਸਮੱਸਿਆਵਾਂ ਨੂੰ ਵਿਚਾਰ ਗੋਚਰੇ ਰੱਖੇ। ਸ਼ੈਤਾਨੀ ਤਾਕਤਾਂ ਤੋਂ ਸਾਵਧਾਨ ਰਹਿਣ ਦੀ ਜਾਚਨਾ ਕੀਤੀ ਹੈ। ਸੱਚ ਨੂੰ ਜੀਵਨ-ਸ਼ੈਲੀ ਦਾ ਹਿੱਸਾ ਬਣਾ ਕੇ ਸਰਲ, ਸੁਖਦ ਅਤੇ ਗੁਣਵੰਤ ਜੀਵਨ ਜੀਣ ਦਾ ਉਪਦੇਸ਼ ਹੈ। ਨਾਮ ਸਿਮਰਨ, 'ਸਰਬ ਰੋਗ ਕਾ ਅਉਖਧ ਨਾਮ', ਸਭ ਸਮੱਸਿਆਵਾਂ, ਸਭ ਰੋਗਾਂ, ਕਸ਼ਟਾਂ ਦੁੱਖਾਂ ਦਲਿੱਦਰਾਂ ਨੂੰ ਲਾਂਬੂੰ ਲਾ ਕੇ ਖ਼ਾਕ ਕਰਨ ਵਾਲਾ ਗੁਰਮੰਤਰ ਹੈ। ਗੁਰੂ ਸਾਹਿਬਾਨ ਦੇ ਉਪਦੇਸ਼ ਤੇ ਫਲਸਫ਼ਾ ਕੋਰੇ ਕਾਗਜ਼ੀ ਨਹੀਂ ਬਲਕਿ ਅਮਰ ਸਚਾਈਆਂ ਦੇ ਅਧਾਰ ਤੇ ਅਮਲੀ ਵੀਚਾਰਾਂ ਦੇ ਰੂਪਕ ਹਨ।

ਗੁਰੂ ਸਾਹਿਬਾਨ ਤੇ ਗੁਰਬਾਣੀ ਦਾ ਫਲਸਫ਼ਾ ਇੰਨਾ ਕਾਰਗਰ ਤੇ ਅਮਲੀ ਹੈ ਕਿ ਇਨ੍ਹਾਂ ਨੂੰ ਧਾਰਣ ਕਰਕੇ

ਮਨੁੱਖ ਸੁੱਚਜਾ, ਸਫ਼ਲ ਤੇ ਸ਼ਾਂਤਮਈ ਜੀਵਨ ਜੀਅ ਸਕਦਾ ਹੈ ਅਤੇ ਦੂਜਿਆਂ ਨੂੰ ਵੀ ਇਸ ਵਾਸਤੇ ਪ੍ਰੇਰਿਤ ਕਰ ਸਕਦਾ ਹੈ।

ਮੁੱਕਦੀ ਗੱਲ ਇਹ ਸਭ ਕੁੱਝ ਕਰਨਾ, ਕਿੰਨਾ ਕੁ ਸੁਖਾਲਾ ਹੈ, ਕੀ ਔਕੜਾਂ ਆਉਂਦੀਆਂ ਹਨ, ਕਿੰਨਾ ਸਬਰ ਤੇ ਸੰਤੋਖ ਰੱਖਣਾ ਜ਼ਰੂਰੀ ਹੈ? ਕਹਿੰਦੇ ਹਨ 'ਰਾਹ ਪਿਆ ਜਾਣੀਏ ਜਾਂ ਵਾਹ ਪਿਆ ਜਾਣੀਏ।' ਜਦੋਂ ਕੋਈ ਮਨੁੱਖ ਸੱਚ ਦੇ ਜਾਂ ਸਹੀ ਰਾਹ ਤੇ ਚੱਲ ਪੈਂਦਾ ਹੈ ਤਾਂ ਆਉਣ ਵਾਲੀਆਂ ਔਕੜਾਂ ਨੂੰ ਖਿੜੇ ਮੱਥੇ ਝੇਲ ਕੇ ਆਪਣੀ ਮੰਜ਼ਿਲ ਵੱਲ ਵਧਦਾ ਹੈ ਅਤੇ ਉਸਨੂੰ ਹਾਸਲ ਕਰ ਲੈਂਦਾ ਹੈ, ਗੱਲ ਹੈ ਸ਼ੁਰੂਆਤ ਕਰਨ, ਆਤਮ ਵਿਸ਼ਵਾਸ਼ ਰੱਖਣ, ਦ੍ਰਿੜ ਇਰਾਦਾ ਬਣਾਉਣ ਦੀ।

ਅਜੋਕਾ ਸਮਾਂ ਬਹੁਤ ਹੀ ਨਾਜ਼ੁਕ ਸਥਿਤੀ ਵਿੱਚੋਂ ਗੁਜ਼ਰ ਰਿਹਾ ਹੈ। ਆਰਥਕ ਮੰਦੀ, ਨਸ਼ਿਆਂ ਦਾ ਰੁਝਾਨ, ਔਰਤ ਜਾਤੀ ਦੀ ਦੁਰਦਸ਼ਾ, ਦਾਜ-ਦਹੇਜ ਦੀ ਸਮੱਸਿਆ, ਬੇਰੁਜ਼ਗਾਰੀ, ਘੱਟ ਗਿਣਤੀਆਂ ਤੇ ਨਸਲੀ ਹਮਲੇ, ਲਿੰਚਿਗ ਦੀਆਂ ਘਟਨਾਵਾਂ, ਕਿਸਾਨਾਂ ਦੀਆਂ ਸਮੱਸਿਆਵਾਂ, ਹੱਕ-ਸੱਚ-ਇਨਸਾਫ਼ ਦੀ ਤੱਕੜੀ ਡਾਵਾਂ-ਡੋਲ ਹੋਣਾ, ਧਰਮ ਦੇ ਆਲੰਬੜਦਾਰਾਂ ਦਾ ਮਕਰਾਪਣ, ਸਿਆਸੀ ਨੇਤਾਵਾਂ ਦੇ ਝੂਠੇ ਲਾਰੇ-ਲੱਪੇ ਤੇ ਵਾਅਦੇ, ਭੇਖੀ ਸਾਧਾਂ, ਪਾਖੰਡੀਆਂ, ਚਰਿੱਤਰਹੀਣ, ਧੋਖੇਬਾਜ਼ ਤੇ ਦੰਭੀ ਧਰਮ ਗੁਰੂਆਂ ਦੀ ਬਹੁਤਾਤ ਅਤੇ ਉਨ੍ਹਾਂ ਦਾ ਮਾਇਆ ਦੇ ਜੰਜਾਲਾਂ ਵਿੱਚ ਗਲਤਾਨ ਹੋਣਾ, ਧਾਰਮਿਕ ਬੇਅਦਬੀ ਦੀਆਂ ਘਟਨਾਵਾਂ, ਅਸ਼ਲੀਲ ਤੇ ਲੱਚਰ ਗਾਇਕੀ ਨਾਲ ਸਭਿਆਚਾਰ ਨੂੰ ਪਲੀਤ ਕਰਨਾ ਆਦਿ ਅਨੇਕ ਵੱਡੀਆਂ ਭਾਰੀ ਸਮੱਸਿਆਵਾਂ ਦਰਪੇਸ਼ ਹਨ। ਇਨ੍ਹਾਂ ਸਮੱਸਿਆਵਾਂ ਦਾ ਹੱਲ ਨਾ ਇਕੱਲੇ ਸਰਕਾਰ ਕੱਢ ਸਕਦੀ ਹੈ ਅਤੇ ਨਾ ਹੀ ਲੋਕ। ਇਨ੍ਹਾਂ ਦਾ ਹੱਲ ਕਿਸੇ ਹੱਦ ਤੱਕ ਲੋਕਾਂ ਦੇ ਦ੍ਰਿਸ਼ਟੀਕੋਣ 'ਚ ਬਦਲਾਅ, ਦੋਸ਼ੀਆਂ ਨੂੰ ਕਰੜੀਆਂ ਸਜਾਵਾਂ ਤੇ ਸਰਕਾਰ ਦੀ ਪਹਿਲ ਕਦਮੀ ਨਾਲ ਹੀ ਸੰਭਵ ਹੋ ਸਕਦਾ ਹੈ। ਹਰ ਇੱਕ ਮਨੁੱਖ ਨੂੰ ਖੁਦ ਅੰਦਰ ਝਾਤੀ ਮਾਰਨੀ ਪਵੇਗੀ, ਸਮਾਜਿਕ ਤੇ ਧਾਰਮਿਕ ਜਥੇਬੰਦੀਆਂ ਨੂੰ ਬਦ ਤੋਂ ਬਦਤਰ ਹੋ ਰਹੇ ਹਾਲਾਤਾਂ ਲਈ ਖੁੱਲ੍ਹ ਕੇ ਅੱਗੇ ਆਉਣਾ ਪਵੇਗਾ। ਰਾਜਸੀ ਨੇਤਾਵਾਂ ਦੀ ਚੋਣ ਵਿੱਚ ਜਨਤਾ ਨੂੰ ਬਹੁਤ ਸੋਚ ਸਮਝ ਕੇ ਆਪਣਾ ਰੋਲ ਅਦਾ ਕਰਨਾ ਪਵੇਗਾ ਨਹੀਂ ਤਾਂ ਵਾੜ ਨੂੰ ਖੇਤ ਦਾ ਕਵਾੜਾ ਕਰਨ ਤੋਂ ਕੋਈ ਤਾਕਤ ਰੋਕ ਨਹੀਂ ਸਕੇਗੀ। ਭੇਖੀ ਸਾਧਾਂ, ਦੰਭੀ ਗੁਰੂਆਂ, ਪਾਖੰਡੀਆਂ, ਲੱਚਰ ਗੀਤਕਾਰਾਂ ਤੇ ਗਾਇਕਾਂ ਨੂੰ ਕਰਾਰੇ ਹੱਥੀਂ ਜਨਤਾ, ਸਰਕਾਰ ਤੇ ਨਿਆਂ ਪਾਲਿਕਾ ਦੁਆਰਾ ਪਰਾਥਮਿਕਤਾ ਦੇ ਆਧਾਰ ਤੇ ਅਮਲੀ ਰੂਪ ਵਿੱਚ ਨੱਥ ਪਾਉਣਾ ਅਤਿਅੰਤ ਜ਼ਰੂਰੀ ਹੈ। ਨੌਜਵਾਨ ਪੀੜ੍ਹੀ ਨੂੰ ਬੁਰੀਆਂ ਅਲਾਮਤਾਂ ਨੂੰ ਤਿਆਗ ਕੇ ਆਦਰਸ਼ ਸ਼ਹਿਰੀ ਦੀ ਤਰ੍ਹਾਂ ਅੱਗੇ ਆ ਕੇ ਇਨ੍ਹਾਂ ਸਮੱਸਿਆਵਾਂ ਦਾ ਡੱਟ ਕੇ ਟਾਕਰਾ ਕਰਨਾ ਪਵੇਗਾ।

ਆਓ! ਸਾਰੇ ਇੱਕ ਜੁੱਟ ਹੋਕੇ ਆਪਣੇ ਆਪਣੇ ਪੱਧਰ 'ਤੇ ਪ੍ਰਯਾਸ ਕਰੀਏ, ਦੂਜਿਆਂ ਨੂੰ ਨਾਲ ਜੋੜੀਏ ਤਾਂ ਕਿ ਸਾਂਝੀਵਾਲਤਾ, ਨਰੋਆ, ਤੰਦਰੁਸਤ, ਸਵੱਛ ਹਲੀਮੀ ਵਾਲਾ ਤੇ ਨਿੱਗਰ ਸਮਾਜ, ਜਿਸਦੀ ਮਹਾਂ ਪੁਰਖਾਂ, ਭਗਤਾਂ ਤੇ ਗੁਰੂ ਸਾਹਿਬਾਨਾਂ ਨੇ ਆਪਣੇ ਉਪਦੇਸ਼ਾਂ ਅਤੇ ਸੰਸਕਾਰਾਂ ਵਿੱਚ ਸਿਰਜਣ ਦੀ ਕਾਮਨਾ ਕੀਤੀ ਹੈ, ਨੂੰ "ਜੀ ਆਇਆਂ" ਕਹਿ ਸਕੀਏ।

**ਪ੍ਰਮਾਤਮਾ ਭਲੀ ਕਰੇ।**

*89689-68397*

**********

**ਏਥੇ ਮੂਰਖ ਦੇਸ ਅਸਾਡਾ ਕਿਹੜੇ ਬੁਝਦਾ [illegible]॥**
**ਜੋਧਾਂ ਕੱਤਿਆਂ ਛਿਲਿਆਂ ਕਾਵਾਂ ਪੀਰ ਬਣਾਂਦਾ॥**
**[illegible] ਚੂਰਮੇ ਸੁਖ ਕੜਾਹੀ ਲੈਣ ਓਟ ਪਕਾਵਨ॥**
**ਪਿੰਡ ਸੇਵੀਆਂ ਗੁਰੂ [illegible] ਨਾਰਾਂ ਜਾਵਨ॥**
**ਗਿਆਨੀ ਦਿੱਤ ਸਿੰਘ ਦੀ ਪੁਸਤਕ ਗੁੱਗਾ ਗਪੌੜਾ 'ਚੋਂ**

**ਸਾਰਾ ਜਗਤ ਖੁਸ਼ੀ ਹੈ ਵਸਦਾ।**
**ਆਪਣੇ ਥੰਗਾਂ ਅੰਦਰ ਰਸਦਾ।**
**ਪਰ ਨਾ ਕਿਸੇ ਪਕੜਾ ਮੀਆਂ।**
**ਸੁਖ ਤੇ ਵੱਸਨ ਮਾਵਾਂ ਧੀਆਂ।**
**ਘਰ ਇਹ ਸਿੱਖ ਨਮਾਣੇ ਚਾਹਿ।**
**ਤੁਰਤ ਪੀਰ ਨੈ ਪਕੜੇ ਆਇ।**
**ਫਿਰਨ ਮਰਦ ਪਕੜੀਆਂ ਨਾਰਾਂ।**
**ਕਰਦਾ ਮਨ ਭੋਵਦੀ ਮਾਰਾਂ।**
**ਗਿਆਨੀ ਦਿੱਤ ਸਿੰਘ ਦੀ ਪੁਸਤਕ ਮੀਰਾਂ ਮਨੌਰ 'ਚੋਂ**

# ਗੁਰੂ ਨਾਨਕ ਕਾਵਿ ਅੰਜਲੀ



-ਮਨਮੋਹਨ ਸਿੰਘ ਦਾਊਂ

## ਨਾਨਕ

-ਸੁਖਪਾਲ

ਵਗਦੇ ਦਰਿਆ 'ਚੋਂ
ਕੋਈ ਘੜੇ ਭਰ ਕੇ ਲੈ ਜਾਂਦਾ ਹੈ
ਕੋਈ ਇਸ਼ਨਾਨ ਕਰਕੇ ਪਿੰਡਾ ਨਿਰਮਲ ਕਰਦਾ ਹੈ
ਕੋਈ ਹੱਥਾਂ ਦੀ ਮੈਲ ਧੋ ਕੇ-
ਕੋਈ ਮੁਰਦਾ ਜਿਸਮ ਏਸਦੇ ਹਵਾਲੇ ਕਰਕੇ ਪਰਤ ਜਾਂਦਾ ਹੈ
ਕੋਈ ਸਾਰੀ ਉਮਰ ਏਸਦੇ ਵਹਿਣ ਕੋਲੋਂ ਤ੍ਰਹਿੰਦਾ ਹੈ

ਇਕ ਹਨੇਰੀ ਰਾਤੇ
'ਉਹ' ਔਂਦਾ ਹੈ
ਦੀਵਾ ਜਗਾ ਕੇ-
ਪਾਣੀਆਂ ਤੇ ਰਖ ਦੇਂਦਾ ਹੈ

ਰੌਸ਼ਨੀ ਸਦੀਆਂ ਤੀਕ ਵਗਦੀ.....
(ਚੁੱਪ ਚੁਪੀਤੇ ਚੇਤਰ ਚੜ੍ਹਿਆਂ 'ਚੋਂ)

## ਮੈਂ ਤੇ ਨਾਨਕ

-ਸੁਖਪਾਲ

ਮੈਂ ਉਸ ਬਾਰੇ ਸੁਣਦਾ ਹਾਂ
ਉਸਦੀ ਪਤ ਰੱਖਣ ਲਈ
ਹਥਿਆਰ ਚੁੱਕ ਲੈਂਦਾ ਹਾਂ
ਉਸਦੀ ਪਤ ਮੇਰੀ ਮੁਹਤਾਜ ਨਹੀਂ

ਉਸਦੀ ਗੱਲ ਕਰਨ ਵਾਲੇ
ਸਾਰਿਆਂ ਨੂੰ ਸੁਣਦਾ ਹਾਂ
ਪੁਜਾਰੀ ਵਿਦਵਾਨ ਚੇਲੇ ਯੋਧੇ
ਬਸ ਉਸੇ ਨੂੰ ਹੀ ਨਹੀਂ ਸੁਣਦਾ

ਉਹ ਆਪ ਤਾਂ ਕੁਝ ਵੀ ਨਹੀਂ
ਨਾ ਮੁਸਲਮਾਨ ਹਿੰਦੂ ਨਾ ਸਿੱਖ
ਮੈਂ ਹੀ ਕੁਝ ਬਣਨਾ
ਜ਼ਰੂਰੀ ਸਮਝਦਾ ਹਾਂ

ਉਹ ਵੇਈਆਂ ਵਿੱਚ ਡੁੱਬਦਾ ਹੈ
ਖਾਨਾ ਬਦੋਸ਼ ਹੋ ਜਾਂਦਾ ਹੈ
ਮੈਂ ਉਸਦੀ ਬਾਣੀ ਦਾ ਗੁਟਕਾ ਫੜਦਾ ਹਾਂ
ਬੂਹਾ ਢੋਅ ਕੇ ਬਹਿ ਜਾਂਦਾ ਹਾਂ

ਉਸਦੇ ਆਖਿਆ ਰੱਬ ਨੂੰ ਇੱਕ ਮੰਨਦਾ ਹਾਂ
ਰੱਬ ਦੇ ਬੰਦਿਆਂ ਨੂੰ ਇੱਕ ਨਹੀਂ ਸਮਝਦਾ
ਉਦਾਸੀਆਂ ਕਰਨ ਵਾਲੇ ਨੂੰ
ਮੈਂ ਉਦਾਸ ਕਰ ਦਿੱਤਾ ਹੈ
ਮੈਂ ਉਸਦਾ ਸਿੱਖ ਹੋਣ ਦੀ ਕੋਸ਼ਿਸ਼ ਕਰਦਾ ਹਾਂ
ਉਹ ਮੇਰੇ ਨਾਨਕ ਹੋਣ ਦੀ ਉਡੀਕ ਕਰਦਾ ਹੈ।
(ਰਹੁਣ ਕਿਥਾਊ ਨਾਹਿ 'ਚੋਂ)

## ਨੱਚਦਾ ਨਾਨਕ

-ਸੁਖਪਾਲ

ਉਦਾਸੀ ਕਰਦਿਆਂ
ਪਿੰਡ ਦੇ ਬਾਹਰ
ਬੱਚਿਆਂ ਨੂੰ ਨੱਚਦਿਆਂ ਵੇਖ
ਉਨ੍ਹਾਂ ਵਿੱਚ ਜਾ ਰਲਿਆ

ਉਡਦੀ ਧੂੜ ਵਿੱਚ
ਉਸਦਾ ਦਾਹੜਾ
ਕਾਲਾ ਚੋਲਾ
ਧੁਪੀਲਾ ਮੱਥਾ
ਸਭ ਧੂੜ ਰੰਗੇ ਹੋ ਗਏ

ਨਚਦੇ ਨਾਨਕ ਨੂੰ
ਚੌਖਟੇ ਵਿੱਚ ਬੰਨ੍ਹ ਕੇ
ਮੈਂ ਜੜ ਦਿੱਤਾ ਹੈ
ਕੰਧ ਤੇ

ਇਉਂ ਨਾ ਕਰਦਾ ਤਾਂ
ਮੈਨੂੰ ਵੀ ਉਸ ਵਾਂਗ
ਖੇਡਣਾ ਪੈਂਦਾ
ਲੜਣਾ ਪੈਂਦਾ
ਉਜੜਣਾ ਪੈਂਦਾ
ਸੱਚ ਬੋਲਣਾ ਪੈਂਦਾ
(ਰਹਣੁ ਕਿਥਾਊ ਨਾਹਿ 'ਚੋਂ)

## ਰਬਾਬ

**-ਡਾ. ਗੁਰਨਾਇਬ ਸਿੰਘ**

'ਨਾਨਕ ਬੌਰਾ ਹੋ ਗਿਆ ਭਾਬੋ'
ਬੇਬੇ ਨਾਨਕੀ ਨੂੰ ਕੁੜੀਆਂ ਆ ਆ ਦੱਸਦੀਆਂ

ਵੇਈਂ ਦੇ ਕੰਢੇ ਕੰਢੇ
ਸੁਲਤਾਨਪੁਰ ਦੇ ਖੇਤਾਂ ਦੀਆਂ ਵੱਟਾਂ ਉੱਤੇ
'ਤੇਰਾ ਤੇਰਾ' ਆਖਦਾ ਤੁਰਦਾ ਰਹਿੰਦਾ
ਤੋਲਦਾ ਰਹਿੰਦਾ ਮੋਦੀਖ਼ਾਨੇ ਵਿੱਚ
ਰਾਤ ਦਿਨ ਇਕੋ ਨਾਮ

ਮਰਦਾਨਾ ਵੀ ਗਾਉਂਦਾ
ਨਾਨਕ ਦੇ ਪਿੱਛੇ ਪਿੱਛੇ
ਅੱਖਾਂ ਮੁੰਦੀ ਮੁਗਧ ਹੋਏ ਮਰਦਾਨੇ ਦੇ ਸਾਹਾਂ ਦੀ ਤਾਲ
ਬ੍ਰਹਿਮੰਡ ਅੰਦਰ ਗੂੰਜਦੀ
ਪਾਣੀ, ਅੰਮ੍ਰਿਤ, ਬਾਣੀ ਬਣੇ ਨਾਨਕ ਨੂੰ
ਪੀਂਦਾ ਪੀਂਦਾ, ਗਾਉਂਦਾ ਗਾਉਂਦਾ
ਰਬਾਬ ਬਣ ਬਣ ਜਾਂਦਾ ਮਰਦਾਨਾ
ਪਿਘਲੇ ਹੋਏ ਮਰਦਾਨੇ ਨੂੰ ਨਜ਼ਰ ਭਰ ਵੇਖਦੇ ਨਾਨਕ

ਘਰ ਆ ਬੇਬੇ ਨਾਨਕੀ ਦੇ ਅੱਗੇ
ਅਬੋਲ ਖੜ ਜਾਂਦੇ ਦੋਵੇਂ
ਬੇਬੇ ਨਾਨਕੀ ਜਾਣਦੀ ਹੋਈ ਵੀ ਪੁੱਛਦੀ
'ਮੰਗੋ, ਕੀ ਮੰਗਦੇ ਹੋ'
ਅੱਗੋਂ ਨਾਨਕ ਬੋਲਦੇ:
'ਰਬਾਬ ਲੈ ਦੇ ਬੇਬੇ, ਮੇਰੇ ਮਰਦਾਨੇ ਨੂੰ'
ਮੰਨੀ ਹੋਈ ਬੇਬੇ ਫੇਰ ਮੰਨ ਜਾਂਦੀ
ਮਰਦਾਨਾ ਗੂੰਜ ਉਠਦਾ
ਨਾਨਕ ਗਾ ਉਠਦੇ, 'ਤੇਰਾ ਤੇਰਾ ਤੇਰਾ'

'ਨਾਨਕ ਬੌਰਾ ਹੋ ਗਿਆ ਭਾਬੋ'
ਬੇਬੇ ਨਾਨਕੀ ਨੂੰ ਕੁੜੀਆਂ ਆ ਆ ਦੱਸਦੀਆਂ।੧।
(ਛਬੀਲ 'ਚੋਂ)

## ਅਸੀਂ ਨਾਨਕ ਦੇ ਕੀ ਲੱਗਦੇ ਹਾਂ

**-ਜਸਵੰਤ ਜ਼ਫਰ**

ਨਾਨਕ ਤਾਂ ਪਹਿਲੇ ਦਿਨ ਹੀ
ਵਿਦਿਆਲੇ ਨੂੰ
ਵਿਦਿਆ ਦੀ ਵਲਗਣ ਨੂੰ
ਰੱਦ ਕੇ ਘਰ ਮੁੜੇ
ਘਰ ਮੁੜੇ ਘਰੋਂ ਜਾਣ ਲਈ
ਘਰੋਂ ਗਏ ਘਰ ਨੂੰ ਵਿਸਥਾਰਨ ਲਈ
ਵਿਸ਼ਾਲਣ ਲਈ

ਅਸੀਂ ਨਾਨਕ ਵਾਂਗ ਵਿਦਿਆਲੇ ਨੂੰ ਨਕਾਰ ਨਹੀਂ ਸਕਦੇ
ਨਾਨਕ ਨਾਮ 'ਤੇ ਵਿਦਿਆਲੇ ਉਸਾਰ ਸਕਦੇ ਹਾਂ-
ਗੁਰੂ ਨਾਨਕ ਵਿਦਿਆਲਾ
ਗੁਰੂ ਨਾਨਕ ਮਹਾਂਵਿਦਿਆਲਾ
ਗੁਰੂ ਨਾਨਕ ਵਿਸ਼ਵਵਿਦਿਆਲਾ

ਵਿਦਿਆਲੇ ਦੇ ਸੋਧੇ ਪ੍ਰਬੋਧੇ ਅਸੀਂ
ਗਿਆਨੀ
ਵਿਦਿਆ-ਦਾਨੀ
ਘਰਾਂ ਦੇ ਕੈਦੀ
ਪਤਵੰਤੇ ਸੱਜਣ
ਨਾਨਕ ਦੇ ਕੀ ਲੱਗਦੇ ਹਾਂ

## ਨਾਨਕ

**-ਜਸਵੰਤ ਜ਼ਫਰ**

ਮਾਫ਼ ਕਰਨਾ
ਸਾਡੇ ਲਈ ਬਹੁਤ ਮੁਸ਼ਕਿਲ ਹੈ
ਨਾਨਕ ਦੀ ਅਸਲੀ ਤਸਵੀਰ ਦਾ ਧਿਆਨ ਧਰਨਾ
ਪੈਂਡੇ ਦੀ ਧੂੜ ਨਾਲ ਲੱਥ ਪੱਥ ਪਿੰਜਣੀਆਂ
ਤਿੜਕੀਆਂ ਅੱਡੀਆਂ
ਨ੍ਹੇਰੀ ਨਾਲ ਉਲਝੀ ਖੁਸ਼ਕ ਦਾਹੜੀ
ਤੇ ਚਿਹਰੇ ਦੀਆਂ ਉਭਰੀਆਂ ਹੱਡੀਆਂ ਦੇ ਡੂੰਘ 'ਚ
ਦਗਦੀਆਂ ਮਘਦੀਆਂ ਤੇਜ਼ ਅੱਖਾਂ
ਅੱਖਾਂ ਜੋ-
ਪਰਿਵਾਰ ਨੂੰ
ਸਰਕਾਰ ਨੂੰ

ਤੇ ਹਰ ਸੰਸਕਾਰ ਨੂੰ
ਟਿੱਚ ਜਾਣਦੀਆਂ
ਬਹੁਤ ਖਤਰਨਾਕ ਸਿੱਧ ਹੋ ਸਕਦੈ
ਸਾਡੇ ਲਈ ਅਸਲੀ ਨਾਨਕ

ਸਾਨੂੰ ਤਾਂ ਸੋਭਾ ਸਿੰਘੀ ਮੂਰਤਾਂ ਵਾਲਾ
ਨਾਨਕ ਹੀ ਸੂਟ ਕਰਦਾ ਹੈ
ਸ਼ਾਂਤ
ਲੀਨ
ਲਕਸ਼ਮੀ ਦੇਵੀ ਵਾਂਗ ਉਠਾਇਆ ਹੱਥ
ਹੱਥ 'ਚੋਂ ਫੁਟਦੀ ਮਿਹਰ
ਤੇ ਅੱਖਾਂ 'ਚੋਂ ਡੁੱਲ੍ਹ ਡੁੱਲ੍ਹ ਪੈਂਦੀ ਕੋਮਲਤਾ
ਸਨ ਸਿਲਕੀ ਸ਼ਫਾਫ ਦਾਹੜੀ
ਗੋਲ ਮਟੋਲ ਗੋਰੀਆਂ ਗੱਲ੍ਹਾਂ
ਫੇਅਰ ਐਂਡ ਲਵਲੀ
ਸੁਰਖ ਟਿਪਸੀ ਹੋਂਠ
ਮੁਲਾਇਮ ਜੈਮਿਨੀ ਪੈਰ
ਕੂਲੇ ਬਾਰਬੀ ਹੱਥ
ਪੈਗੰਬਰੀ ਵਸਤਰਾਂ ਦਾ ਏਰੀਅਲੀ ਨਿਖਾਰ

ਸਾਡੇ ਇਨ੍ਹਾਂ ਘਰਾਂ ਦੀਆਂ ਕੰਧਾਂ 'ਤੇ
ਨਾਨਕ ਦੇ ਸੋਭਾ ਸਿੰਘੀ ਚਿੱਤਰ ਹੀ ਟਿਕ ਸਕਦੇ
ਰਾਹਾਂ ਨੂੰ ਰੱਦ ਕਰਨ ਵਾਲੇ
ਖਤਰਨਾਕ ਨਾਨਕ ਦੀ ਅਸਲੀ ਤਸਵੀਰ ਦਾ ਭਾਰ
ਸਾਡੀ ਕੋਈ ਕੰਧ ਨਹੀਂ ਝੱਲ ਸਕਦੀ
ਮਾਫ਼ ਕਰਨਾ ਅਸੀਂ ਮਰ ਮਰ ਕੇ ਬਣਾਏ
ਘਰ ਨਹੀਂ ਢੁਆਉਣੇ
ਮਸਾਂ ਮਸਾਂ ਰੱਬ ਤੋਂ ਲਏ ਨਿਆਣੇ
ਹੱਥੋਂ ਨਹੀਂ ਗੁਆਉਣੇ
ਅਸੀਂ ਅਸਲੀ ਨਾਨਕ ਦੀ ਤਸਵੀਰ ਦਾ ਧਿਆਨ
ਨਹੀਂ ਧਰ ਸਕਦੇ
ਮਾਫ਼ ਕਰਨਾ

## ਵੇਈਂ ਦੀ ਵੇਦਨਾ

**-ਡਾ. ਗੁਰਬਖਸ਼ ਸਿੰਘ ਭੰਡਾਲ**

ਵੇ ਭਲਿਆ ਲੋਕਾ
ਮੈਂ ਤਾਂ ਸਦੀਆਂ ਤੋਂ
ਔੜ ਮਾਰੇ ਖੇਤਾਂ ਦੀ ਤੜਪਣਾ ਮਿਟਾਂਦੀ
ਪਾਂਧਿਆਂ ਦੀ ਪਿਆਸ ਬੁਝਾਂਦੀ
ਧਰਤੀ ਦੇ ਪਿੰਡੇ 'ਤੇ
ਨਰੋਏ ਨਕਸ਼ ਹੀ ਉਲੀਕਦੀ ਰਹੀ
ਮੇਰੇ ਕੰਢਿਆਂ 'ਤੇ ਜੀਵਨ ਮੌਲਿਆ
ਮੇਰੀਆਂ ਲਹਿਰਾਂ ਸੰਗ ਅਠਖੇਲੀਆਂ ਕਰਦੀਆਂ ਹਵਾਵਾਂ
ਫਿਜ਼ਾ 'ਚ ਸੰਗੀਤ ਘੋਲਿਆ
ਮੇਰੇ ਪਾਣੀਆਂ 'ਚ
ਰੱਬੀ ਨੂਰ ਨੂੰ ਇਲਹਾਮ ਹੋਇਆ
ਜਿਸਨੇ ਹੱਕ-ਸੱਚ ਦਾ ਹੋਕਾ ਦਿੰਦਿਆਂ
ਲੋਕਾਈ ਦੇ ਦਰਦ ਨੂੰ ਛੋਹਿਆ
ਤੇ ਉਸ ਨੂਰਾਨੀ ਚਿਹਰੇ ਦਾ ਨੂਰ
ਸਦਾ ਲਈ
ਆਪਣੀ ਹਿੱਕੜੀ 'ਚ ਲਕੋਇਆ
ਪਰ
ਮੇਰੇ
ਪਾਣੀਆਂ ਦੀ ਨਿਰਮਲ ਤਾਸੀਰ
ਤੈਨੂੰ ਰਾਸ ਨਾ ਆਈ
ਤੂੰ ਆਪਣੇ ਮਾਇਆਵੀ ਕਾਰਜਾਂ ਨਾਲ
ਮੇਰੇ ਅੰਮ੍ਰਿਤਾਂ 'ਚ ਜ਼ਹਿਰ ਮਿਲਾਈ।
ਮਿਟਣ ਕਿਨਾਰੇ ਮੇਰੀ ਹੋਂਦ ਤੇ
ਫੈਲ ਰਹੇ
ਸੁੰਗੜੇ ਖੇਤਾਂ ਨੇ ਵੀ ਸਵਾਲੀਆ ਚਿੰਨ ਖੁਣਿਆ,
ਤੂੰ ਮੇਰਾ ਵਾਰਸ ਏਂ
ਜਿਸਨੇ ਮੇਰੇ ਨਾਲ ਇਕ ਮਿੱਕ ਹੋਏ ਇਤਿਹਾਸ ਨੂੰ
ਕਾਲ ਤੋਂ ਬਚਾਉਣਾ ਸੀ।
ਆਪਣੀ ਵਿਰਾਸਤ ਨੂੰ
ਪੀੜ੍ਹੀਆਂ ਦੇ ਨਾਮ ਲਾਉਣਾ ਸੀ।
ਤੇਰੀ ਫਿਤਰਤ ਦੇ ਫਾਕਿਆਂ ਸਦਕਾ
ਮੈਂ ਕਾਲੀ ਬੇਈਂ ਤੋਂ
ਡਸਟਬਿਨ ਤੀਕ ਦਾ ਸਫਰ ਤਹਿ ਕਰ ਲਿਆ
ਤੇ ਤੇਰੀ ਕਰੋਪੀ ਦੇ ਹਰ ਵਾਰ ਨੂੰ ਜਰ ਲਿਆ
ਹੁਣ
ਤੂੰ ਹੀ ਦੱਸ ਵੇ ਭਲਿਆ ਲੋਕਾ
ਕਿ ਕਿਹੜੇ ਸ਼ਫਾਫ ਪਾਣੀ 'ਚ
ਉਸ ਇਲਾਹੀ ਸਰੂਪ ਦੀ ਸਿਮ੍ਰਤੀ ਨੂੰ ਸੰਭਾਲਾਂ?
(ਵਾਹ ਨੀ ਧਰਤ ਸੁਹਾਵੀਏ 'ਚੋਂ)

# ਸਤਿਗੁਰੂ ਨਾਨਕ ਪ੍ਰਗਟਿਆ
**–ਡਾ. ਸਰਬਜੀਤ ਕੌਰ ਸੰਧਾਵਲੀਆ**

ਕੁਝ ਕੰਬਣੀਆਂ ਸ਼ੁਕਰਾਨੇ ਅਸੀਂ ਰੱਬ ਨੂੰ ਅਰਘ ਚੜ੍ਹਾਏ,
ਅੱਜ ਦੇ ਦਿਨ ਨੂਰ ਇਲਾਹੀ ਧਰਤੀ 'ਤੇ ਉੱਤਰ ਆਏ।

ਉਸ ਰਾਤ ਅਟੇਰੀਆਂ ਕਿਰਨਾਂ ਚੰਨ ਤਾਰਿਆਂ ਝੂੰਮਰ ਪਾਏ,
ਜਦ ਨੂਰ ਪਾਕ ਦੇ ਵੇਲੇ ਗੁਰੂ ਨਾਨਕ ਸਾਹਿਬ ਆਏ।

ਕਾਇਨਾਤ ਨਸ਼ੇ ਵਿੱਚ ਝੂਮੀ, ਪੌਣਾਂ ਨੇ ਨਗਮੇ ਗਾਏ,
ਜਦੋਂ ਫਰਸ਼ ਤੇ ਦਰਦ ਨਿਵਾਰਨ ਲਈ ਅਰਸ਼ ਸੀ ਹੇਠਾਂ ਆਏ।

ਉਹ ਦਿਲ ਦੇ ਰੇਗਿਸਤਾਨੀ ਸਨ ਬੱਦਲ ਬਣ ਕੇ ਛਾਏ,
ਕੀਤੀ ਸੀ ਪਿਆਰ ਦੀ ਬਾਰਿਸ਼, ਕੱਲਰਾਂ ਵਿੱਚ ਕਮਲ ਖਿੜਾਏ।

ਉਹ ਘੋਰ ਕਾਲਖਾਂ ਵਿਹੜੇ ਸੱਚ ਦਾ ਸੂਰਜ ਬਣ ਆਏ,
ਸਨ ਹੋਏ ਹਨੇਰੇ ਰੌਸ਼ਨ, ਸਭ ਰੋਂਦੇ ਦਿਲ ਮੁਸਕਾਏ।

ਸਭ ਦੇ ਸਾਂਝੇ ਰਹਿਬਰ ਨੇ ਸਭ ਨੂੰ ਹੀ ਲਾਭ ਲਡਾਏ,
ਮੁਰਝਾਈ ਕੁਦਰਤ ਉੱਪਰ ਮਹਿਕਾਂ ਦੇ ਮੀਂਹ ਬਰਸਾਏ।

ਸਾਰੀ ਦੁਨੀਆਂ 'ਤੇ ਜਾ ਕੇ ਰੱਬੀ ਸੰਦੇਸ਼ ਸੁਣਾਏ,
ਅੱਜ ਯਾਦ ਉਨ੍ਹਾਂ ਨੂੰ ਕਰਕੇ ਅਸੀਂ ਲੱਖ ਲੱਖ ਸ਼ਗਨ ਮਨਾਏ।
(ਅਜੀਤ 23-11-2018 'ਚੋਂ)

# ਵੇਈਂ ਉਜਵਲ ਹੋਈ
(ਸੰਤ ਬਾਬਾ ਬਲਬੀਰ ਸਿੰਘ ਸੀਚੇਵਾਲ ਨੂੰ ਸਮਰਪਿਤ)
**-ਦਲਜੀਤ ਕੌਰ ਦਾਊਂ**

ਪਹਿਲੀ ਵਾਰੀ ਜਦੋਂ ਤੱਕਿਆ
ਦਗਦਾ ਚਿਹਰਾ
ਨੂਰ ਵਰਸਾਉਂਦਾ
ਬਿਜਲੀ ਰੰਗੀ
ਦਾੜ੍ਹੀ ਦੇ ਵਿੱਚ
ਨਾਨਕ ਦੇ ਜਲਾਲ 'ਚ ਰੰਗਿਆ
ਨਿਰਮਲ ਭਗਵੇਂ ਬਾਣੇ ਦੇ ਵਿੱਚ।

ਉੱਠੀ ਕਰਕ ਕਲੇਜੇ ਪੀੜ
ਉਂਗਲ ਘੁਮਾਉਂਦੇ ਚਾਰ-ਚੁਫੇਰੇ
ਬਣ ਮੁਦਈ ਬੋਲੇ:
ਓਏ, ਧਰਤੀ ਦੇ ਜਾਇਓ
ਨਾਨਕ ਦੇ ਜਾਤਕੋ ਕਿੱਥੋਂ ਕੁਮੱਤ ਸਿੱਖੀ?
ਨੂਰੋ ਨੂਰ ਹੋਈ ਵੇਈਂ
ਸਵੱਛ ਤੇ ਸਾਫ
ਚਾਂਦੀ ਰੰਗੀ ਦੇਹੀ ਇਸ ਦੀ,
ਦਾਗੋ ਦਾਗ ਕੀਤੀ
ਸੁੱਟ-ਸੁੱਟ ਮੈਲ ਆਪਣੀ
ਬਿਨਾਂ ਸੋਚੇ ਸਮਝੇ,
ਆਬੋਂ ਬੇਆਬ ਕੀਤੀ,
ਅਦਬ ਰਹਿਤ
ਆਚਾਰ-ਵਿਹਾਰ ਰਹਿਤ
ਵਣਜ ਵਪਾਰ ਲਈ
ਸੱਨਅਤ ਉਪਭੋਗਤਾ
ਦੱਮਾਂ ਦੇ ਲੋਭ ਲਈ,
ਕਿਉਂ ਵਿਰਾਨ ਕੀਤੀ?
ਪਵਿੱਤਰ ਵੇਈਂ ਨਾਨਕ ਦੀ।
ਬਾਬੇ ਦੇ ਜਾਤਕੋ
ਕੁਝ ਤਾਂ ਸੋਚੋ ਸਮਝੋ
ਨਿਰੰਕਾਰ ਦੀ ਧਰਤ ਇਹ
ਕਣ-ਕਣ ਇਸ ਦਾ
ਓਤ-ਪੋਤ ਹੈ
ਬਾਬੇ ਦੀ ਛੂਹ ਨਾਲ।

ਸਵਾਸ-ਸਵਾਸ ਹਵਾ ਵਿੱਚ
ਬੋਲ ਗੂੰਜਦੇ
ਬਾਬੇ ਦੇ, ਨਿਰੰਕਾਰ ਦੇ।
ਰਬਾਬ ਟੂਣਕ ਦੀ
ਬੋਲ ਗੂੰਜਦੇ
ਬਾਬੇ ਦੇ, ਨਿਰੰਕਾਰ ਦੇ।
ਰਬਾਬ ਟੁਣਕਦੀ
ਸੰਗੀਤਕ ਬੋਲਾਂ ਨਾਲ,
ਹਵਾ ਸੰਗ
ਵੇਈਂ ਦੇ ਪਾਣੀਆਂ 'ਚ
ਤਰੰਗਾਂ ਲਰਜ਼ਦੀਆਂ,
ਭਲਿਓ, ਤੁਸਾਂ ਤਾਂ
ਸਭ ਕੁਝ ਹੀ ਭੁਲਾ ਦਿੱਤਾ
ਬੜੀ ਛੇਤੀ
ਪੰਜ ਕੁ ਸਦੀਆਂ ਵਿੱਚ ਹੀ
ਕਰ ਦਿੱਤਾ ਸਭ ਕੁਝ ਗੰਧਲਾ

ਤਹਿਸ-ਨਹਿਸ, ਪਲੀਤ
ਆਪਣੀ ਆਪ-ਹੁਦਰੀ ਸੋਚ ਨਾਲ,
ਬੇਰੁਖੀ ਦਿਖਾਈ
ਆਪਣੇ ਨਿਜੀ ਸੁਆਰਥ ਲਈ
ਮਰ ਗਈ ਜ਼ਮੀਰ ਕਿਉਂ?

ਸ਼ੁਕਰ ਹੈ, ਪ੍ਰਭ ਦਾ
ਇੱਕ ਕਰਮੀ-ਪੁਰਸ਼ ਉਠਿਆ
ਜਿਸ ਪਹਿਚਾਣਿਆਂ
ਬਾਬੇ ਦੀ ਰੂਹ ਨੂੰ
ਜਪੁਜੀ ਬਾਣੀ ਨੂੰ
ਗੰਧਲੀ ਹੋਈ ਵੇਈਂ ਨੂੰ
ਗਾਰ 'ਚੋਂ ਕੱਢਿਆ
ਧੋਤਾ, ਸੰਵਾਰਿਆ
ਮੂੰਹ ਮੱਥਾ ਨਿਖਾਰਿਆ
ਲਿਸ਼ਕਾਇਆ, ਚਮਕਾਇਆ
ਮੇਰੇ ਨਾਨਕ ਦੀ ਵੇਈਂ ਨੂੰ
ਬਣਾ ਦਿੱਤਾ ਸਵਰਗ
ਧਰਤੀ 'ਤੇ
ਸੁਪਨੇ ਵਾਂਗ।
ਸਿਰਜ ਦਿੱਤਾ ਅਜੂਬਾ
ਕਰਾਮਾਤੀ ਕਾਰਜ ਨਾਲ
'ਨਿਰਮਲ ਕੁਟੀਆ ਸੀਚੇਵਾਲ'
ਦੇ ਜਾਏ ਨੇ।
ਪਹਿਨ ਕੇ ਯੋਗੀਆ ਬਾਣਾ
ਥੰਮ੍ਹ ਦਿੱਤਾ
ਸਮੇਂ ਦੇ ਦੈਂਤ ਨੂੰ
ਤੋਰ ਲਿਆ
ਅੱਗੇ ਅੱਗੇ ਆਪਣੇ
ਕੁਰਸੀ, ਧਰਤੀ, ਸੱਤਾ ਤੇ ਸਮਾਜ ਨੂੰ
ਕਰ ਦਿੱਤਾ ਕਮਾਲ ਇੱਕ ਵਾਰ ਫੇਰ
ਫੈਲਾਅ ਦਿੱਤਾ ਗਿਆਨ
ਘੁਮਾਅ ਦਿੱਤਾ ਨਾਮ 'ਸੁਲਤਾਨਪੁਰ' ਦਾ
ਸੰਸਾਰ ਦੇ ਕੋਨੇ-ਕੋਨੇ
ਰੁਸ਼ਨਾ ਦਿੱਤੀ
ਵੇਈਂ ਦੀ ਗਾਥਾ
ਪੌਣੀਂ, ਟੀ.ਵੀ., ਸੀ.ਡੀ. ਰਾਹੀਂ
ਵੈਬਸਾਈਟ ਤੇ ਵਿਸ਼ਵੀਕਰਨ ਦੇ ਸਫੇ 'ਤੇ।

## ਵੱਡ ਪੁਰਖ

**-ਦਲਜੀਤ ਕੌਰ ਦਾਊਂ**

ਉਹ! ਵੱਡ ਪੁਰਖ,
ਜਿਥੇ ਨੂੰ ਲੰਘ ਜਾਵੇ,
ਹਨੇਰੇ ਦੀ ਦਹਿਲੀਜ਼ 'ਤੇ
ਦੀਵੜਾ ਧਰ ਜਾਵੇ
ਤੇ ਚੌਰਾਹੇ 'ਤੇ ਚੌਮੁਖੀਆ,
ਦੀਵਾ ਜਗਾ ਜਾਵੇ।

ਕਦਮ ਚੁੱਕੇ ਤਾਂ
ਅਗੋਂ ਰਸਤਾ ਜਿਹਾ ਬਣ ਜਾਵੇ।
ਉਹ ਜਿੱਥੇ ਵੀ ਜਾਵੇ
ਕਨਸੋਅ ਪਹਿਲਾਂ ਹੀ ਪੁੱਜ ਜਾਵੇ।
ਸੁੱਕੇ ਥਲਾਂ ਲਈ-
ਪਾਣੀ ਦੀ ਬੁੱਕ ਲੈ ਜਾਵੇ,
ਤ੍ਰਿਹਾਈਆਂ ਬੁਲ੍ਹੀਆਂ ਨੂੰ
ਸਰਸ਼ਾਰ ਕਰ ਜਾਵੇ
ਇੱਕ ਪੱਥਰ ਚੁੱਕੇ,
ਪਾਣੀ ਨੂੰ ਰਸਤਾ ਮਿਲ ਜਾਵੇ।

ਲੰਮੀਆਂ ਵਾਟਾਂ ਨੂੰ ਗੱਛ
ਜਦ ਵੀ, ਘਰ ਵੱਲ ਪਰਤੇ,
ਪਿਛੇ ਹਵਾ 'ਚ
ਖੁਸ਼ਬੋਈ ਜਿਹੀ ਬਿਖਰ ਜਾਵੇ।
ਗੱਲਾਂ ਕਰੇ, ਤਾਂ
ਸ਼ਬਦਾਂ 'ਚ ਮਿਸ਼ਰੀ ਜਿਹੀ ਘੁਲ ਜਾਵੇ।
ਚਿਹਰਾ ਗੁਲਾਬ ਬਣ ਖਿੜ ਜਾਵੇ,
ਜਦੋਂ, ਹੱਕ ਸੱਚ 'ਤੇ ਪਹਿਰਾ ਦੇਵੇ,
ਮੱਥੇ 'ਚ ਲਾਟ ਬਣ,
ਸੂਰਜ ਉੱਗ ਆਵੇ।
ਝੂਠਾ ਕੌਲ, ਕੱਚ ਬਣ ਤਿੜਕ ਜਾਵੇ।

ਪਾਪਾਂ ਦੀ ਦਿਵਾਰ,
ਰੇਤ ਬਣ ਬਿਖਰ ਜਾਵੇ।
ਉਹ ! ਆਵੇ ਜਾ ਨਾ ਆਵੇ,
ਵਿਸਮਾਦੀ ਧੁਨ
ਬ੍ਰਹਿੰਮਡੀ ਲਰਜਾਵੇ,

ਤੇ ਚਾਨਣ ਹੋ ਜਾਵੇ।
ਤਲਵੰਡੀ ਦੇ ਲੋਕ ਕਹਿਣ,
ਇਹ ਬੇਦੀਆਂ ਦਾ ਮੁੰਡਾ
ਨਾਨਕ ਏ!

## ਬਖਸਸ਼ਾਂ ਦਾ ਪਾਂਧੀ

**-ਦਲਜੀਤ ਕੌਰ ਦਾਊਂ**

ਭਰ ਕੇ ਸ਼ਬਦਾਂ ਦਾ ਕਟੋਰਾ
ਉਹ ਵੰਡਦਾ ਗਿਆ
ਵੰਡਦਾ ਗਿਆ।

ਕਦੀ ਪੂਰਬ
ਕਦੀ ਪੱਛਮ
ਕਦੀ ਉੱਤਰ
ਕਦੀ ਦੱਖਣ

ਉਹ ਜਿੱਥੇ ਵੀ ਰੁਕਿਆ
ਸੰਗਤ ਜੁੜੀ, ਚਾਨਣ ਹੋਇਆ
ਲੋਕਾਂ ਦਿਲ ਦਾ ਦੁਖੜਾ ਰੋਇਆ
ਸ਼ਬਦਾਂ ਦੀ ਕਲਿੰਗੜੀ ਪਾ ਕੇ,
ਰਬਾਬ ਦੀ ਤਾਰ 'ਚ ਪਰੋਇਆ।

ਉਸ ਕਈ ਥਾਵਾਂ ਗੱਛੀਆਂ
ਪਾਣੀ ਦੀ ਥੋੜ੍ਹ ਹੋਈ
ਬਿਦਰ ਦੀ ਧਰਤ
ਮਿੱਠੇ ਪਾਣੀ ਨਾਲ ਵਰੋਸਾਈ।
ਲੋਕਾਈ ਦੀ ਤ੍ਰੇਹ ਬੁਝਾਈ।
ਲੰਮੇਂ ਰਾਹਾਂ ਦਾ ਪਾਂਧੀ ਬਣ
ਚਾਰ-ਚੱਕ
ਨੌਖੰਡ ਪ੍ਰਿਥਵੀ ਦੀ
ਪ੍ਰਦੱਖਣਾ ਕੀਤੀ।

ਜਿੱਥੇ ਵੀ ਪੈਰ ਧਰਿਆ
ਸ਼ਬਦ ਚਾਨਣ ਬਣਿਆ,
ਵਹਿਮ-ਭਰਮ ਤੋਂ
ਮੁਕਤ ਕਰਾ ਕੇ
ਏਕੋ ਦਾ ਉਸ ਸਬਕ ਪੜ੍ਹਾਇਆ।

(ਮਿੱਟੀ ਦਾ ਬਿਹਰੜਾ 'ਚੋਂ)

## ਭਾਈ ਲਾਲੋ

-ਸੁਖਵਿੰਦਰ ਅੰਮ੍ਰਿਤ

ਬਚਪਨ ਵਿੱਚ ਮਾਂ ਸਾਨੂੰ
ਭਾਈ ਲਾਲੋ ਦੀ ਸਾਖੀ ਸੁਣਾਉਂਦੀ
ਤੇ ਹੱਕ ਸੱਚ ਦੇ ਅਰਥ ਸਮਝਾਉਂਦੀ
ਜਾਣੋ, ਕੋਰਿਆਂ ਸਫਿਆਂ 'ਤੇ
ਸੁੱਚੇ ਅੱਖਰ ਪਾਉਂਦੀ

ਸਾਖੀ ਵਿੱਚ ਭਾਈ ਲਾਲੋ
ਦਸਾਂ ਨਹੁੰਆਂ ਦੀ ਕਿਰਤ ਕਰਦਾ
ਵੰਡ ਕੇ ਛਕਣ
ਸੱਚ ਬੋਲਦਾ
ਧਰਮ ਤੋਂ ਕਦੇ ਨਾ ਡੋਲਦਾ
ਤਾਹੀਓਂ ਬਾਬੇ ਨਾਨਕ ਨੇ
ਨਗਰ ਦੇ ਮਹਿਲ ਮੁਨਾਰੇ ਛੱਡ ਕੇ
ਗਰੀਬੜੇ ਲਾਲੋ ਦੇ ਘਰ ਠਾਹਰ ਕੀਤੀ
ਬਾਬੇ ਨੇ ਲਾਲੋ ਦੀ ਰੁੱਖੀ-ਮਿੱਸੀ
ਬੜੇ ਪਿਆਰ ਨਾਲ ਖਾਧੀ
ਪਰ ਮਲਕ ਭਾਗੋ ਦੀਆਂ ਕੜਾਹ ਪੂੜੀਆਂ ਵੱਲ
ਮੂੰਹ ਨਾ ਕੀਤਾ

ਪੁੱਛਣ 'ਤੇ ਬਾਬੇ ਨੇ
ਕੋਧਰੇ ਦੀ ਰੋਟੀ 'ਚੋਂ ਦੁੱਧ
ਤੇ ਪੂੜੀਆਂ 'ਚੋਂ ਲਹੂ ਚੋਂਦਾ ਵਿਖਾਇਆ
ਸਾਰਾ ਨਗਰ ਵੇਖਣ ਆਇਆ
ਬਾਬੇ ਨੇ ਸੁੱਚੀਆਂ ਕਿਰਤਾਂ ਦਾ ਜੱਸ ਗਾਇਆ
ਲਾਲੋ ਨੂੰ 'ਭਾਈ ਲਾਲੋ' ਕਹਿ ਕੇ ਵਡਿਆਇਆ
ਮਾਂ ਜਦੋਂ ਵੀ ਭਾਈ ਲਾਲੋ ਦੀ ਸਾਖੀ ਸੁਣਾਉਂਦੀ
ਮੈਨੂੰ ਭਾਈ ਲਾਲੋ 'ਚੋਂ
ਆਪਣੇ ਦਾਦੇ ਦੀ ਸੂਰਤ ਨਜ਼ਰ ਆਉਂਦੀ

ਮੇਰਾ ਦਾਦਾ ਵੀ ਭਾਈ ਲਾਲੋ ਵਾਂਗ
ਟਿੱਕੀ ਉੱਗਣ ਤੋਂ ਲੈ ਕੇ
ਦੀਵਾ ਜਗਣ ਤੱਕ
ਦਸਾਂ ਨਹੁੰਆਂ ਦੀ ਕਾਰ ਕਰਦਾ

ਕਦੇ ਆਰੀ
ਕਦੇ ਤੇਸਾ

ਕਦੇ ਰੰਦਾ ਵਾਹੁੰਦਾ
ਲੱਕੜਾਂ ਨੂੰ ਨਵੇਂ-ਨਵੇਂ ਰੂਪ ਦਿੰਦਾ
ਕਦੇ ਮੰਜਾ, ਕਦੇ ਪੀੜ੍ਹੀ
ਕਦੇ ਚਰਖਾ ਬਣਾਉਂਦਾ

ਆਏ ਗਏ ਨੂੰ ਚਾਹ ਪਾਣੀ ਪੁੱਛਦਾ
ਸਾਧ ਫਕੀਰ ਨੂੰ ਪ੍ਰਸ਼ਾਦਾ ਛਕਾਉਂਦਾ
ਰੁੱਖੀ-ਮਿੱਸੀ ਖਾ ਕੇ
ਰੱਬ ਦਾ ਸ਼ੁਕਰ ਮਨਾਉਂਦਾ...

ਮਾਂ ਦੇ ਪਾਏ ਹੋਏ
ਸੁੱਚੇ ਅੱਖਰ ਉਘੜਦੇ......
ਮੈਨੂੰ ਆਪਣੇ ਕਿਰਤੀ ਦਾਦੇ ਦਾ
ਬਹੁਤਾ ਈ ਮੋਹ ਆਉਂਦਾ
ਤੇ ਮੈਂ ਮਾਂ ਕੋਲੋਂ ਪੁੱਛਦੀ
ਮਾਂ, ਆਪਣੇ ਘਰ ਕਦੋਂ ਆਊ ਬਾਬਾ ਨਾਨਕ?

ਮਾਂ ਮੇਰੇ ਮੂੰਹ ਵੱਲ ਵੇਖਦੀ
ਕੁਝ ਪਲ ਚੁੱਪ ਰਹਿੰਦੀ
ਤੇ ਕਹਿੰਦੀ:
"ਬਾਬਾ ਨਾਨਕ
ਕਿਰਤੀਆਂ ਦੇ ਸਦਾ ਅੰਗ ਸੰਗ ਰਹਿੰਦਾ, ਪੁੱਤ!
ਸੱਚ ਦਾ ਚਾਨਣ ਬਣਕੇ"

ਮੈਨੂੰ ਮਾਂ ਦੀ ਗੱਲ ਸਮਝ ਨਾ ਆਉਂਦੀ
ਮੈਂ ਜਗਦੇ ਦੀਵੇ ਨੂੰ ਨਿਹਾਰਨ ਲੱਗਦੀ
ਤੇ ਚਿਰ ਤੱਕ ਨਿਹਾਰਦੀ ਰਹਿੰਦੀ....।

(ਚਿੜੀਆਂ 'ਚੋਂ)

## ਪੰਜਵੀਂ ਉਦਾਸੀ

-ਮਨਜੀਤ ਕੌਰ ਅੰਬਾਲਵੀ

ਤੁਰਿਆ ਸੀ ਤੂੰ
ਪਾ ਕੇ ਖੜਾਵਾਂ
ਚੱਪਾ-ਚੱਪਾ ਗਾਹੁਣ ਲਈ
ਆਪਣੇ ਮੱਥੇ ਦੇ
ਦਗਦੇ ਸੂਰਜ ਨਾਲ
ਕਣ-ਕਣ ਰੁਸ਼ਨਾਉਣ
ਤੁਰਦੇ ਹੀ ਰਹੇ
ਤੇਰੇ ਪੈਰ
ਔਜੜ ਰਾਹਾਂ ਸੰਗ
ਬਾਤਾਂ ਪਾਉਂਦੇ।
ਮਾਨਵਤਾ ਨੂੰ
ਇਕ ਓਂਕਾਰ ਨਾਲ
ਜੋੜਨ ਲਈ
ਸੱਚ ਸੁਣਾਉਂਦੇ
ਹਾਲਾਤ ਨਾਲ ਟਕਰਾਉਂਦੇ
ਤੂੰ ਕਰਦਾ ਗਿਆ
ਮਨੁੱਖਤਾ ਦਾ ਉਧਾਰ
ਪਰਉਪਕਾਰ
ਇਤਿਹਾਸ ਗਵਾਹ ਹੈ,
ਸੂਰਜ, ਚੰਨ, ਸਿਤਾਰੇ
ਗਵਾਹ ਨੇ।
ਪਰ,
ਅੱਜ ਚੁਫੇਰਿਓਂ
ਹਉਂਕਿਆਂ ਦੀ
'ਵਾਜ਼ ਆਉਂਦੀ ਹੈ
ਧੂੰਏ ਦੇ ਬੱਦਲ ਉਡਦੇ
ਕਪੜਵਾਸ ਆਉਂਦੀ ਹੈ।
ਚੁਫੇਰੇ ਕੰਧਾਂ ਹੀ ਕੰਧਾਂ
ਉਸਰ ਗਈਆਂ ਹਨ।
ਨਫ਼ਰਤ ਦੀਆਂ ਕੰਧਾਂ
ਮਜ਼ਹਬਾਂ ਦੀਆਂ ਕੰਧਾਂ
ਲੋਹੇ ਦੀਆਂ ਕੰਧਾਂ
ਰਾਜਨੀਤੀ ਦੀਆਂ ਕੰਧਾਂ
ਜੋ ਗਿਰ ਨਹੀਂ ਸਕਦੀਆਂ
ਗਿਰਾ ਸਕਦੀਆਂ ਹਨ
ਬੇਬਸ ਲਾਚਾਰ ਆਦਮੀ ਨੂੰ।
ਹੁਣ ਤਾਂ ਰੋਜ਼
ਹਰ ਨਵਾਂ ਦਿਨ ਚੜ੍ਹਦੇ ਹੀ
ਜ਼ਿੰਦਗੀਆਂ ਨੂੰ
ਸੰਨ੍ਹ ਲਗਦੇ ਨੇ
ਕਤਲੋ ਗਾਰਤ
ਆਤਮਘਾਤ
ਹਾਲ-ਪਾਹਰਿਆ।

ਬਾਕੀ 38 ਪੰਨੇ 'ਤੇ

# "ਜੋਤਿ ਰੂਪ ਹਰਿ ਆਪਿ ਗੁਰੂ ਨਾਨਕ ਕਹਾਬਉ॥
# ਤਾ ਤੇ ਅੰਗਦੁ ਭਬਉ ਤਤ ਸਿਉ ਤਤ ਮਿਲਬਉ॥

## "ਮਾਰਿਆ ਸਿੱਕਾ ਜਗਤਿ ਵਿੱਚ ਨਾਨਕ ਨਿਰਮਲ ਪੰਥ ਚਲਾਇਆ"



**ਜਥੇਦਾਰ ਮਹਿੰਦਰ ਸਿੰਘ ਖਹਿਰਾ** (ਇੰਗਲੈਂਡ)

ਤ੍ਰੈਕਾਲ ਦਰਸ਼ੀ ਸਤਿਗੁਰੂ ਨਾਨਕ ਪਾਤਸ਼ਾਹ ਵਲੋਂ ਸਥਾਪਤ ਕੀਤਾ ਗਿਆ ਸਿੱਖ ਧਰਮ, ਇਕ ਸਿੱਧਾ ਸਾਦਾ ਧਰਮ ਹੈ, ਜਿਸ ਵਿੱਚ ਵਹਿਮਾਂ-ਭਰਮਾਂ, ਪਾਖੰਡਾਂ ਅਤੇ ਕਰਮ-ਕਾਂਡਾਂ ਵਾਸਤੇ ਕੋਈ ਥਾਂ ਨਹੀਂ ਹੈ ਤੇ ਨਾ ਹੀ ਵੱਖ-ਵੱਖ ਦੇਵੀ-ਦੇਵਤਿਆਂ ਦੇ ਬੁੱਤਾਂ ਦੀ ਪੂਜਾ ਦੀ ਕੋਈ ਮਹੱਤਤਾ ਹੈ ਅਤੇ ਨਾ ਹੀ ਨਾਸ਼ਵੰਤ ਇਨਸਾਨ, ਭਾਵ ਦੇਹਧਾਰੀ ਗੁਰੂ ਅਤੇ ਅਖਾਉਤੀ ਸੰਤਾਂ ਬਾਬਿਆਂ ਦੀ ਜੈ ਜੈ ਕਾਰ ਕਰਨ ਦੀ ਕੋਈ ਅਹਿਮੀਅਤ ਹੈ। ਸਿੱਖ ਧਰਮ ਵਿੱਚ ਕੇਵਲ ਇਕ ਅਕਾਲ ਪੁਰਖ ਦੀ ਅਰਾਧਨਾ ਦਾ ਵਿਧਾਨ ਹੈ। ਸਿੱਖ ਧਰਮ ਕਿਰਤੀਆਂ ਅਤੇ ਗ੍ਰਹਿਸਥੀਆਂ ਦਾ ਧਰਮ ਹੈ ਪੁਜਾਰੀਆਂ ਦਾ ਨਹੀਂ (ਅੱਜ ਸਿੱਖ ਧਰਮ ਵੀ ਪੁਜਾਰੀਆਂ ਦਾ ਧਰਮ ਬਣਕੇ ਰਹਿ ਗਿਆ ਹੈ, ਇਸ ਕਰਕੇ 'ਪੰਥ' ਨੂੰ ਸਵੈ ਪੜਚੋਲ ਕਰਨ ਦੀ ਲੋੜ ਹੈ)। ਸਿੱਖ ਧਰਮ ਦੀ ਕਿਰਤ ਕਰਨ, ਨਾਮ ਜਪਣ ਅਤੇ ਵੰਡ ਛੱਕਣ ਦੀ ਸਾਦਾ, ਸਿੱਧੀ, ਸਪੱਸ਼ਟ ਤੇ ਸਰਬੰਗੀ ਵਿਆਖਿਆ ਹੈ। ਕਿਰਤ ਕਰਨ, ਨਾਮ ਜਪਣ ਤੇ ਵੰਡ ਛਕਣ ਦਾ ਇਕ ਰਾਜਨੀਤਕ ਪੱਖ ਵੀ ਹੈ। ਭਾਵ ਰਾਜ ਸੱਤਾ ਵੀ ਉਨ੍ਹਾਂ ਲੋਕਾਂ ਦੇ ਹੱਥ ਸੌਂਪਣੀ ਚਾਹੀਦੀ ਹੈ, ਜਿਹੜੇ ਲੋਕ ਕਿਰਤ ਕਰਨ, ਨਾਮ ਜਪਣ ਵਾਲੇ ਤੇ ਵੰਡ ਛਕਣ ਵਾਲੇ ਹੋਣ, ਜੇ ਗੁਰੂ ਨਾਨਕ ਸਾਹਿਬ ਦਾ ਇਹ ਰਾਜਨੀਤੀਕ ਫਲਸਫਾ ਵਿਸ਼ਵ ਭਰ ਵਿੱਚ ਲਾਗੂ ਹੋ ਜਾਵੇ ਤਾਂ ਇਸ ਧਰਤੀ ਤੇ ਹੀ ਸਵੱਰਗ ਦਾ ਰੋਲ ਮਾਡਲ ਉਸਾਰਿਆ ਜਾ ਸਕਦਾ ਹੈ। ਗੁਰੂ ਨਾਨਕ ਪਾਤਸ਼ਾਹ ਦੀਆਂ ਸਿਖਿਆਵਾਂ ਨੇ ਮਨੁੱਖ ਦੀ ਸੋਚ ਨੂੰ ਹੀ ਬਦਲ ਸੁਟਿਆਂ। ਇਸ ਨਾਲ ਮਾਨਵਵਾਦੀ ਅਧਿਕਾਰਾਂ ਬਾਰੇ ਨਵੀਂ ਚੇਤੰਨਤਾ ਪੈਦਾ ਹੋਈ ਅਤੇ ਇਸ ਚੇਤੰਨਤਾ ਵਿਚੋਂ ਨਵਾਂ ਵਿਅਕਤੀ, ਨਵਾਂ ਸਮਾਜ, ਨਵਾਂ ਫਲਸਫਾ ਅਤੇ ਨਵੇਂ ਸਿਧਾਂਤ ਪੈਦਾ ਹੋਏ। ਗੁਰੂ ਨਾਨਕ ਪਾਤਸ਼ਾਹ ਨੇ ਹਿੰਦੂ ਤੇ ਮੁਸਲਮਾਨ ਤੋਂ ਵੱਖਰੇ 'ਤੀਸਰ ਪੰਥ' ਦੀ ਨੀਂਹ ਰੱਖ ਦਿੱਤੀ। ਗੁਰੂ ਨਾਨਕ ਪਾਤਸ਼ਾਹ ਜੋ ਰੂਹਾਨੀ, ਸਮਾਜਕ ਤੇ ਰਾਜਨੀਤਕ, "ਨਾਨਕਿ ਰਾਜੁ ਚਲਾਇਆ ਸਚੁ ਕੋਟ ਸਤਾਣੀ ਨੀਵ ਦੈ" ਦਾ ਮਿਸ਼ਨ ਅਪਣਾ ਕੇ ਚਲੇ ਸਨ, "ਉਹ ਕਿਸੇ ਵੀ ਕਾਇਮ ਮੁਕਾਮ ਸਮਾਜ ਹਿੰਦੂ ਜਾਂ ਮੁਸਲਿਮ ਚੌਖਟੇ ਵਿੱਚ ਰਹਿੰਦਿਆਂ ਪੂਰਾ ਨਹੀਂ ਸੀ ਹੋ ਸਕਦਾ ਇਸ ਦੀ ਪੂਰਤੀ ਲਈ ਇਕ ਅਸਲੋਂ ਹੀ ਵੱਖਰੇ ਜਾਤ-ਪਾਤ ਰਹਿਤ 'ਪੰਥ' ਦੀ ਸਥਾਪਨਾ ਕਰਨੀ ਜ਼ਰੂਰੀ ਸੀ। ਸਮਾਜੀ ਵਿਕਾਸ ਦਾ ਇਹ ਅਟੱਲ ਨਿਯਮ ਹੈ ਕਿ ਪੁਰਾਣੇ ਨੂੰ ਢਾਹੇ ਬਗੈਰ ਨਵਾਂ ਉਸਾਰਨ ਦਾ ਇਹ ਕੰਮ ਇਨ੍ਹਾਂ ਸੌਖਾ ਤੇ ਸਰਲ ਨਹੀਂ ਹੁੰਦਾ। ਗੁਰੂ ਨਾਨਕ ਪਾਤਸ਼ਾਹ ਨੇ ਇਕ ਨਵੀਂ ਕਿਸਮ ਦੀ ਸਿੱਖ ਸੰਗਤ ਸਿਰਜੀ ਜੋ ਸਮਕਾਲੀ ਹਿੰਦੂ ਅਤੇ ਮੁਸਲਮਾਨਾਂ ਦੇ ਸਮਾਜਾਂ ਨਾਲੋਂ ਮੂਲ ਰੂਪ ਵਿੱਚ ਵੱਖਰੀ ਸੀ। ਭਾਈ ਗੁਰਦਾਸ ਜੀ ਅਨੁਸਾਰ

**"ਚਾਰਿ ਵਰਨ ਗੁਰ ਸਿੱਖ ਕਰਿ ਗੁਰਮੁਖਿ ਸਚਾ ਪੰਥ ਚਲਾਇਆ।"** (ਵਾਰ 29, ਪਹਿਲੀ ਪੌੜੀ)

ਅਰਥਾਤ ਗੁਰੂ ਨਾਨਕ ਪਾਤਸ਼ਾਹ ਨੇ ਚਾਰੇ ਵਰਣਾਂ ਨੂੰ 'ਚਰਣ ਪਾਹੁਲ' ਨਾਲ ਸਿੱਧ ਕਰਕੇ ਗੁਰਮੁੱਖਾਂ ਦਾ ਸੱਚਾ ਪੰਥ ਚਲਾਇਆ ਹੈ। ਸਿੱਖ ਧਰਮ ਨੇ ਅਜਿਹੇ ਗੁਰਮੁੱਖ ਪੈਦਾ ਕੀਤੇ ਜੋ ਗੁਰੂ ਨਾਨਕ ਪਾਤਸ਼ਾਹ ਦੇ ਮਿਸ਼ਨ ਨਾਲ

ਓਤਪੋਤ ਸਨ। ਜੋ ਨਿਰਭੈ ਅਤੇ ਨਿਰਵੈਰ ਸਨ। ਜੋ ਆਪਸ ਵਿੱਚ ਗੁਰ ਭਾਈ ਸਨ। ਕੋਈ ਉਚਾ ਨਹੀਂ, ਕੋਈ ਨੀਵਾਂ ਨਹੀਂ, ਕੋਈ ਜੋਰਾਵਰ ਨਹੀਂ, ਕੋਈ ਨਿਤਾਣਾ ਨਹੀਂ। ਕੋਈ ਮਲੇਸ਼ ਨਹੀਂ ਕੋਈ ਕਾਫ਼ਰ ਨਹੀਂ। ਗੁਰੂ ਨਾਨਕ ਪਾਤਸ਼ਾਹ ਦੀ ਚਰਨ ਪਾਹੁਲ ਲੈਣ ਤੋਂ ਬਾਅਦ ਹਰ ਕੋਈ ਨਾਨਕ ਨਾਮ ਲੇਵਾ ਸਿੱਖ ਸੀ। ਗੁਰੂ ਨਾਨਕ ਪਾਤਸ਼ਾਹ ਦੀ ਸੰਗਤ ਲਈ ਦਰਵਾਜ਼ੇ ਸਾਰਿਆਂ ਲਈ ਖੁਲ੍ਹੇ ਸਨ ਪਰ ਇਹ ਚੌਖਟ ਨਹੀਂ ਸਨ ਭਾਵ ਜਿਥੇ ਰੰਗ, ਨਸਲ, ਜਾਤ ਅਤੇ ਧਰਮ ਦਾ ਕੋਈ ਭੇਦ ਭਾਵ ਨਹੀਂ ਸੀ। ਉਥੇ ਸਿੱਖੀ ਦੀ ਵਿਚਾਰਧਾਰਾ ਵਿੱਚ ਕੋਈ ਛੋਟ ਨਹੀਂ ਸੀ ਭਾਵ ਗੁਰੂ ਨਾਨਕ ਪਾਤਸ਼ਾਹ ਪਾਸੋਂ ਚਰਨ-ਪਾਹੁਲ ਦੀਖਿਆ ਲੈਣ ਤੋਂ ਬਗੈਰ ਕੋਈ ਨਾਨਕ ਨਾਮ ਲੇਵਾ ਸਿੱਖ ਨਹੀਂ ਸੀ ਅਖਵਾ ਸਕਦਾ। ਜਿਵੇਂ ਅੱਜ ਵੀ ਕੋਈ ਗੈਰ-ਸਿੱਖ ਜਿਨਾ ਚਿਰ ਗੁਰੂ ਗ੍ਰੰਥ ਸਾਹਿਬ ਦੀ ਹਾਜ਼ਰੀ ਵਿੱਚ ਪੰਥ ਅੰਮ੍ਰਿਤਧਾਰੀ ਸਿੰਘਾਂ ਕੋਲੋਂ ਖੰਡੇ ਬਾਟੇ ਦੀ ਪਾਹੁਲ ਛਕਕੇ ਪੰਜ ਕਕਾਰੀ ਰਹਿਤ ਦਾ ਧਾਰਨੀ ਨਹੀਂ ਹੁੰਦਾ ਉਹ ਉਨ੍ਹਾਂ ਚਿਰ ਗੁਰੂ ਨਾਨਕ ਨਾਮ ਲੇਵਾ ਸਿੱਖ ਅਖਵਾਉਣ ਦਾ ਅਧਿਕਾਰੀ ਨਹੀਂ ਹੈ।

ਗੁਰੂ ਨਾਨਕ ਪਾਤਸ਼ਾਹ ਨੇ 'ਤੀਸਰਾ ਪੰਥ' ਨੂੰ ਐਸੇ ਫਿਰਕੇ ਦੇ ਤੌਰ ਤੇ ਜਥੇਬੰਦ ਨਹੀਂ ਕੀਤਾ ਜੋ ਸਿਰਫ ਧਰਮ ਦੇ ਪਰੰਪਰਾਈ ਭਾਰਤੀ ਤੌਰ ਤਰੀਕਿਆਂ ਅਨੁਸਾਰ ਚਲਦਾ ਰਹੇ ਬਲਕਿ 'ਤੀਸਰੇ ਪੰਥ ਨੂੰ ਜਾਤ-ਪਾਤੀ ਸਮਾਜ ਨੂੰ ਬਦਲਣ, ਧਾਰਮਿਕ ਤੇ ਸਿਆਸੀ ਜਬਰ ਦਾ ਮੁਕਾਬਲਾ ਕਰਨ ਅਤੇ ਆਮ ਜਨਤਾ ਦੇ ਹੱਥ ਸਿਆਸੀ ਤਾਕਤ ਹਾਸਲ ਕਰਨ ਦਾ ਵਸੀਲਾ ਬਣਾਇਆ ਗਿਆ। 'ਤੀਸਰਾ ਪੰਥ' ਦੀ ਜਥੇਬੰਦੀ ਤੇ ਇਸਦੇ ਸਮਾਜੀ ਤੇ ਸਿਆਸੀ ਨਿਸ਼ਾਨੇ ਇਕੋ ਸਿਧਾਂਤ ਦੇ ਅੰਗ ਹਨ। ਗੁਰੂ ਨਾਨਕ ਪਾਤਸ਼ਾਹ ਦੇ ਸਥਾਪਤ ਕੀਤੇ ਤੀਸਰੇ ਪੰਥ ਨੂੰ ਭਾਈ ਗੁਰਦਾਸ ਜੀ ਨੇ 'ਨਿਰਮਲ ਪੰਥ' ਆਖਕੇ ਸੰਬੋਧਨ ਕੀਤਾ ਹੈ।

**'ਮਾਰਿਆ ਸਿੱਕਾ ਜਗਤਿ ਵਿੱਚ ਨਾਨਕ ਨਿਰਮਲ ਪੰਥ ਚਲਾਇਆ।**
**ਥਾਪਿਆ ਲਹਿਣਾ ਜੀਵਦੇ ਗੁਰਆਈ ਸਿਰਿ ਛਤਰ ਫਿਰਾਇਆ।**
**ਜੋਤੀ ਜੋਤਿ ਮਿਲਾਇਕੈ ਸਤਿਗੁਰ ਨਾਨਕ ਰੂਪ ਵਟਾਇਆ।**
**ਲਖਿ ਨਾ ਕੋਈ ਸਕਦੀ ਆਚਰਜੈ ਆਚਰਜ ਦਿਖਾਇਆ।**
**ਕਾਇਆ ਪਲਟ ਸਰੂਪ ਬਣਾਇਆ**

(ਵਾਰ 1, ਪਾਉੜੀ 46)

ਅਰਥਾਤ **'ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰ ਪਲਟੀਐ"** (ਗੁਰੁ ਗ੍ਰੰਥ ਸਾਹਿਬ ਅੰਗ 966) ਜਦੋਂ ਗੁਰੂ ਨਾਨਕ ਪਾਤਸ਼ਾਹ ਨੇ ਭਾਈ ਲਹਿਣੇ ਨੂੰ ਗੁਰਗੱਦੀ ਸੌਂਪ ਕੇ 'ਅੰਗਦੁ' ਨਾਮ ਦੀ ਉਪਾਧੀ ਬਖਸ਼ੀ ਤਾਂ ਨਾਲ ਹੀ 'ਪੰਥ' ਦੇ ਵਾਧੇ ਲਈ ਉਪਦੇਸ਼ ਦਿੱਤਾ "ਹਰਿ ਕਾ ਪੰਥ ਗੁਰਮੁੱਖ ਜਗ ਕਰਨਾ ਦੇ ਨਾਮ-ਮੰਤ੍ਰ ਤੁਮ ਜਗਤ ਉਧਰਨਾ।" (ਮਹਿਮਾ ਪ੍ਰਕਾਸ਼)

ਪੰਥ ਦੀ ਪਰਿਭਾਸ਼ਾ ਸਾਰੇ ਗੁਰੂ ਕਾਲ ਵਿੱਚ ਵਿਕਸਿਤ ਹੁੰਦੀ ਰਹੀ ਅਤੇ ਸਹਿਜੇ ਸਹਿਜੇ 'ਨਾਨਕ ਪੰਥ' ਖਾਲਸਾ ਪੰਥ ਦੇ ਰੂਪ ਵਿੱਚ ਪ੍ਰਗਟ ਹੋਇਆ। ਗੁਰੂ ਨਾਨਕ ਪਾਤਸ਼ਾਹ ਨੇ ਸਿੱਖ ਧਰਮ ਤੇ ਹਿੰਦੂ ਧਰਮ ਵਿੱਚ ਇਕ ਲਕੀਰ ਅਕਾਲ ਪੁਰਖ ਦੇ ਹੁਕਮ ਨਾਲ ਆਪ ਵਾਹੀ ਹੈ। ਦਸ ਗੁਰੂ ਸਹਿਬਾਨਾਂ ਦੇ ਗੁਰੂ ਕਾਲ ਸਮੇਂ ਤੋਂ ਲੈ ਕੇ ਸਿੱਖ ਰਾਜ ਦੀ ਸਥਾਪਨਾ ਤਕ ਸਦੀਆਂ ਲੰਬੇ ਸੰਘਰਸ਼ ਵਿੱਚ ਸਿੱਖ ਕੌਮ ਨੇ ਲਹੂ ਡੋਲ ਡੋਲ ਕੇ ਸਿੱਖ ਧਰਮ ਦੇ ਨਿਆਰੇਪਣ ਅਤੇ ਸਿੱਖ ਕੌਮ ਦੀ ਅਡੱਰੀ ਤੇ ਅਜ਼ਾਦ ਹੋਂਦ ਹਸਤੀ ਨੂੰ ਕਾਇਮ ਰੱਖਿਆ ਹੈ। ਜਿਥੋਂ ਤਕ 'ਸਿੱਖ ਧਰਮ' ਸਾਰਿਆਂ ਦਾ ਸਾਂਝਾਂ ਧਰਮ ਦੇ ਪ੍ਰਾਪੇਗੰਡੇ ਦਾ ਸੁਆਲ ਹੈ, ਇਸ ਦਾ ਨਿਖੇੜਾ ਗਿਆਨੀ ਦਿੱਤ ਸਿੰਘ ਨੇ ਇਨ੍ਹਾਂ ਸ਼ਬਦਾਂ ਵਿੱਚ ਕੀਤਾ ਹੈ ਕਿ 'ਗੁਰੂ ਨਾਨਕ ਦਾ ਨਿਰਮਲ ਪੰਥ (ਖਾਲਸਾ ਪੰਥ) 'ਤੀਸਰਾ ਪੰਥ' ਹੈ ਇਹ ਹਿੰਦੂ ਮੁਸਲਮਾਨਾਂ ਤੋਂ ਜੁਦਾ ਹੈ ਅਤੇ ਸੱਭ ਨੂੰ ਆਪਣੇ ਵਿੱਚ ਮਿਲਾਉਣ ਵਾਲਾ ਹੈ ਅਤੇ ਸਾਰੀ ਦੁਨੀਆਂ ਲਈ ਸਾਂਝਾ ਹੈ, ਜੋ ਅੰਮ੍ਰਿਤ ਛਕੇ ਸੋ ਪੰਥ ਵਿੱਚ ਸ਼ਾਮਲ ਹੋਵੇ"। ਤੇ ਇਸੇ ਤਰ੍ਹਾਂ ਸਿੱਖ-ਰਹਿਤ ਮਰਯਾਦਾ ਦੇ ਪੰਨਾ 28 ਉੱਤੇ ਦਰਜ ਹੈ ਕਿ, "ਹਰ ਦੇਸ਼ ਮਜ਼੍ਹਬ ਤੇ ਜਾਤੀ ਦੇ ਹਰ

ਇਸਤਰੀ ਪੁਰਸ਼ ਨੂੰ ਅੰਮ੍ਰਿਤ ਛਕਣ ਦਾ ਅਧਿਕਾਰ ਹੈ ਜੋ ਸਿੱਖ ਧਰਮ ਗ੍ਰਹਿਣ ਕਰਨ ਦੇ ਉਪਰੰਤ ਉਸ ਦੇ ਅਸੂਲਾਂ ਉਪਰ ਚਲਣ ਦਾ ਪ੍ਰਣ ਕਰੇ"।

ਗੁਰੂ ਨਾਨਕ ਪਾਤਸ਼ਾਹ ਵਲੋਂ ਸਥਾਪਤ ਕੀਤੇ ਸਿੱਖ ਧਰਮ ਦੇ ਦੋ ਵੱਡੇ ਥੰਮ ਹਨ, ਗੁਰੂ ਗ੍ਰੰਥ, ਗੁਰੂ ਪੰਥ'। ਗੁਰੂ ਗ੍ਰੰਥ ਸਾਹਿਬ ਵਿੱਚ 'ਸ਼ਬਦ ਗੁਰੂ' ਦੇ ਨਾਲ ਨਾਲ 'ਪੰਥ' ਦਾ ਪ੍ਰਕਾਸ਼ ਵੀ ਹੈ। "ਲੈਹਣੇ ਪੰਥ ਧਰਮ ਕਾ ਕੀਆ'

**ਅਮਰਦਾਸ ਭਲੇ ਕਉ ਦੀਆ॥**
**ਤਿਨਿ ਸ੍ਰੀ ਰਾਮਦਾਸੁ ਸੋਢੀ ਥਿਰੁ ਥਪਉ।"**

ਇਹੋ ਗੁਰੂ ਨਾਨਕ ਦਾ 'ਨਿਰਮਲ ਪੰਥ' 1699 ਦੀ ਵਿਸਾਖੀ ਨੂੰ ਸ੍ਰੀ ਕੇਸਗੜ੍ਹ ਅਨੰਦਪੁਰ ਸਾਹਿਬ ਵਿਖੇ ਖਾਲਸਾ ਪੰਥ ਦੇ ਰੂਪ ਵਿੱਚ ਪ੍ਰਗਟ ਹੋਇਆ ਜਦੋਂ ਦਸਵੇਂ ਨਾਨਕ ਗੁਰੂ ਗੋਬਿੰਦ ਸਿੰਘ ਜੀ ਨੇ ਪਹਿਲਾ ਸੀਸ ਭੇਟ ਕੌਤਕ ਵਰਤਾਕੇ ਪੰਜਾਂ ਪਿਆਰਿਆਂ ਨੂੰ ਅਮ੍ਰਿਤ ਛਕਾਇਆ ਤੇ ਫਿਰ ਉਨ੍ਹਾਂ ਪਾਸੋਂ ਆਪ ਅੰਮ੍ਰਿਤ ਛਕਿਆ ਤਾਂ ਉਦੋਂ 'ਪੰਥ' ਤੇ 'ਗੁਰੂ' ਅਭੇਦ ਹੋ ਗਏ। ਗੁਰੂ ਨਾਨਕ ਪਾਤਸ਼ਾਹ ਇਤਿਹਾਸ ਵਿੱਚ ਦੈਵੀ-ਉਦੇਸ਼ ਦੀ ਪੂਰਤੀ ਲਈ ਪ੍ਰਗਟ ਹੋਏ ਸਨ। ਇਸ ਲਈ ਗੁਰੂ ਨਾਨਕ ਪਾਤਸ਼ਾਹ ਦਾ ਸਥਾਪਤ ਕੀਤਾ 'ਪੰਥ' ਵੀ ਇਕ ਦੈਵੀ ਸੰਸਥਾ ਹੈ। ਕਿਉਂਕਿ ਪੰਥ ਦਾ ਉਦੇਸ਼ ਵੀ ਦੈਵੀ ਹੈ ਇਸ ਲਈ ਸੰਘਰਸ਼ ਵੀ ਦੈਵੀ ਹੈ ਅਸਲ ਵਿੱਚ 'ਨਾਨਕ ਪੰਥ' ਪੈਦਾ ਹੀ ਦੈਵੀ ਸੰਘਰਸ਼ ਲਈ ਹੋਇਆ ਹੈ। ਪੰਥ ਉਨ੍ਹਾਂ ਮਰਜੀਵੜਿਆਂ ਦਾ ਇਕੱਠ ਹੈ ਜਿਨ੍ਹਾਂ ਦੀਨ ਦੁਨੀ ਦੇ ਪਾਤਸ਼ਾਹ ਗੁਰੂ ਸਾਹਿਬਾਨ ਵਲੋਂ ਦਰਸਾਏ ਆਸ਼ਿਆਂ ਤੇ ਨਿਸ਼ਾਨਿਆਂ ਨੂੰ ਪਰਵਾਨ ਕਰ ਲਿਆ ਹੈ ਅਤੇ ਉਨ੍ਹਾਂ ਨਿਸ਼ਾਨਿਆਂ ਤੇ ਆਸਾ ਦੀ ਪੂਰਤੀ ਲਈ ਆਪਾ ਵਾਰਨ ਲਈ ਤਤਪਰ ਹਨ ਅਤੇ ਨਿੱਜੀ ਘਾਲਣਾ ਦੇ ਨਾਲ-ਨਾਲ ਸਮੂਹਿਕ ਘਾਲਣਾ ਕਰਨਾ ਵੀ ਆਪਣਾ ਫਰਜ਼ ਸਮਝਦੇ ਹਨ। ਖਾਲਸਾ ਪੰਥ ਦੇ ਸਿੱਖ ਸਿਧਾਂਤ ਵੀ ਗੁਰੂ ਗ੍ਰੰਥ ਸਾਹਿਬ ਦੀ ਵਿਚਾਰਧਾਰਾ ਅਨੁਸਾਰ ਹੀ ਹਨ।

**'ਆਪੇ ਗੁਰ ਚੇਲਾ'**

ਦਾ ਸਿਧਾਂਤ ਵੀ ਗੁਰੂ ਗ੍ਰੰਥ ਵਿੱਚ ਅੰਕਿਤ ਹੈ।

**"ਆਪੇ ਗੁਰੂ ਚੇਲਾ ਹੈ ਆਪੇ ਆਪੇ ਹਰਿ ਪ੍ਰਭ ਚੋਜ ਵਿਡਾਨੀ** (ਗੁਰ ਗ੍ਰੰਥ ਸਾਹਿਬ ਅੰਗ 669)

**ਆਪੇ ਸਤਿਗੁਰ ਆਪ ਹੈ ਚੇਲਾ ਉਪਦੇਸ਼ ਕਰੇ ਪ੍ਰਭ ਆਪੇ** (ਗੁ:ਗ:ਸ: ਅੰਗ 605)

ਪੰਥ ਵਿੱਚ ਧੜਾ ਪ੍ਰਵਾਨ ਨਹੀਂ ਹੈ, ਪਰ ਅੱਜ ਦੁਖੀ ਹਿਰਦੇ ਨਾਲ ਲਿਖਣਾ ਪੈ ਰਿਹਾ ਹੈ ਧੜਿਆਂ ਦੀ ਲੜਾਈ ਨੇ ਪੰਥ ਦਾ ਵਜੂਦ ਹੀ ਖਤਮ ਕਰ ਦਿੱਤਾ ਹੈ। ਗੁਰੂ ਨਾਨਕ ਦਾ 550ਵਾਂ ਪ੍ਰਕਾਸ਼ ਮਨਾਉਣ ਦੀ ਆੜ ਹੇਠ ਗੁਰੂ ਨਾਨਕ ਨੂੰ ਬਾਕੀ ਨੌ ਗੁਰੂ ਸਾਹਿਬਾਨ ਨਾਲੋਂ ਗੁਰੂ ਪੰਥ ਨਾਲੋਂ ਗੁਰੂ ਗ੍ਰੰਥ ਨਾਲੋਂ ਅਲੱਗ ਥਲੱਗ ਕਰਨ ਦੀ ਗੰਭੀਰ ਸਾਜ਼ਿਸ਼ ਰਚੀ ਗਈ ਹੈ। ਦੇਸ਼ਾਂ ਵਿਦੇਸ਼ਾਂ ਵਿੱਚ ਫੈਲੇ ਖਾਲਸਾ ਪੰਥ ਨੂੰ ਸੁਚੇਤ ਹੋਣ ਦੀ ਲੋੜ ਹੈ। ਪਿਛਲੇ ਦਿਨੀਂ ਤਖ਼ਤ ਸ੍ਰੀ ਕੇਸ ਗੜ੍ਹ ਸਾਹਿਬ ਵਿਖੇ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਵਲੋਂ ਗੁਰੂ ਨਾਨਕ ਦੇ 550 ਵੇਂ ਪ੍ਰਕਾਸ਼ ਪੁਰਬ ਨੂੰ ਸਮਰਪਿਤ, ਗੁਰੂ ਨਾਨਕ ਨਾਮ ਲੇਵਾ, ਸਿੱਖ ਸੰਮੇਲਨ ਕਰਵਾਇਆ ਗਿਆ। ਇਸ ਸੰਮੇਲਨ ਦਾ ਪ੍ਰਸਾਰਨ, ਗੁਰੂ ਨਾਨਕ ਨਾਮ ਲੇਵਾ, ਸਿੱਖ ਸੰਮੇਲਨ ਕਰਵਾਇਆ ਗਿਆ। ਇਸ ਸੰਮੇਲਨ ਦਾ ਪ੍ਰਸਾਰਨ ਇਕ ਟੀ.ਵੀ. ਚੈਨਲ ਤੇ ਵਿਖਾਇਆ ਜਾ ਰਿਹਾ ਸੀ। ਜਿਸ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਾਜ਼ਰੀ ਵਿੱਚ ਜਥੇਦਾਰ ਸ੍ਰੀ ਅਕਾਲ ਤਖਤ, ਜਥੇਦਾਰ ਸ੍ਰੀ ਕੇਸ ਗੜ੍ਹ ਸਾਹਿਬ, ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਤੇ ਸਕੱਤਰ ਆਰ.ਐਸ.ਐਸ. ਦੇ ਭਗਵੇਂ ਧਰਮ ਪ੍ਰਚਾਰਕਾਂ ਨੂੰ ਸਿਰੋਪੇ ਦੇ ਰਹੇ ਸਨ। ਉਹ ਦੋਵੇਂ ਭਗਵੇਂਵਾਦੀ ਗੁਰੂ ਗ੍ਰੰਥ, ਗੁਰੂ ਪੰਥ ਦੀ ਗੁਰਆਈ ਨੂੰ ਮਾਨਤਾ ਨਹੀਂ ਦਿੰਦੇ ਤੇ ਨਾ ਹੀ ਦਸਮੇਸ਼ ਪਿਤਾ ਦੇ ਖੰਡੇ ਦੇ ਅੰਮ੍ਰਿਤ ਤੇ ਨਿਸ਼ਚਾ ਰੱਖਦੇ ਹਨ। ਸ਼੍ਰੋਮਣੀ ਕਮੇਟੀ ਤੇ ਤਖਤਾਂ ਦੇ ਜਥੇਦਾਰਾਂ ਵਲੋਂ ਅਨਮਤੀਆਂ ਨੂੰ ਸਨਮਾਨਿਤ ਕਰਨਾ ਬਹੁਤ ਹੀ ਚਿੰਤਾਂ ਦਾ ਵਿਸ਼ਾ ਹੈ।

**ਭੁਲਾਂ ਚੁਕਾਂ ਦੀ ਖਿਮਾ!**

*079899-27477*

**********

# ਜੋਤਿ ਰੂਪੀ ਹਰਿ ਆਪਿ ਗੁਰੂ ਨਾਨਕੁ ਕਹਾਯਉ



- ਹਰੀ ਸਿੰਘ ਕੁਵੈਤ

ਸਿੱਖ ਪੰਥ ਦੇ ਬਾਨੀ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ 15 ਅਪ੍ਰੈਲ, 1469 ਨੂੰ ਪਿੰਡ ਰਾਇ ਭੋਇ ਦੀ ਤਲਵੰਡੀ, ਜ਼ਿਲਾ ਸ਼ੇਖੂਪਰਾ (ਪਾਕਿਸਤਾਨ) ਵਿੱਚ ਹੋਇਆ। ਅੱਜ ਕਲ ਇਸ ਅਸਥਾਨ ਨੂੰ ਨਨਕਾਣਾ ਸਾਹਿਬ ਆਖਦੇ ਹਨ। ਆਪ ਜੀ ਦੇ ਪਿਤਾ ਦਾ ਨਾਮ ਮਹਿਤਾ ਕਲਿਆਣ ਦਾਸ ਤੇ ਮਾਤਾ ਦਾ ਨਾਮ ਤ੍ਰਿਪਤਾ ਜੀ ਸੀ। ਆਪ ਜੀ ਦੀ ਵੱਡੀ ਭੈਣ ਬੇਬੇ ਨਾਨਕੀ ਜੀ ਸਨ। ਜੋ ਆਪ ਜੀ ਨਾਲੋਂ ਪੰਜ ਸਾਲ ਵੱਡੀ ਸਨ। ਆਪ ਜੀ ਦਾ ਵਿਆਹ ਬਟਾਲੇ ਨਿਵਾਸੀ ਸ੍ਰੀ ਮੂਲ ਚੰਦ ਜੀ ਦੀ ਸਪੁੱਤਰੀ ਸੁਲਖਣੀ ਜੀ ਨਾਲ ਹੋਇਆ, ਜਿਨ੍ਹਾਂ ਦੇ ਉਦਰ ਤੋਂ ਬਾਬਾ ਸ੍ਰੀ ਚੰਦ ਜੀ ਤੇ ਬਾਬਾ ਲਖਮੀ ਦਾਸ ਜੀ ਪੈਦਾ ਹੋਏ।

ਬਾਲ ਉਮਰ ਵਿੱਚ ਆਪ ਜੀ ਨੂੰ ਪਿੰਡ ਦੀ ਪਾਠਸ਼ਾਲਾ ਦੇ ਪੰਡਿਤ ਹਰਿਦਿਆਲ ਪਾਸ ਪੜ੍ਹਨ ਪਾਇਆ ਗਿਆ ਪਰ ਆਪ ਆਪਣੀ ਤੀਖਣ ਬੁੱਧੀ ਨਾਲ ਉਸ ਨੂੰ ਕਾਇਲ ਕਰ ਦਿੱਤਾ। ਜਦ 10 ਸਾਲ ਦੀ ਉਮਰ ਵਿੱਚ ਪੰਡਿਤ ਘਰ ਬੁਲਾ ਕੇ ਬਾਲਕ ਨਾਨਕ ਦੇ ਗੱਲ ਜਨੇਊ ਪਾਉਣ ਲੱਗੇ ਤਾਂ ਗੁਰੂ ਜੀ ਨੇ ਕਿਹਾ ਕਿ ਇਹ ਧਾਗਾ ਤਾਂ ਕੁਝ ਦਿਨਾਂ ਵਿੱਚ ਘਸ ਕੇ ਟੁੱਟ ਜਾਵੇਗਾ। ਜੇਕਰ ਕੋਈ ਐਸਾ ਜਨੇਊ ਤੁਹਾਡੇ ਪਾਸ ਹੈ ਜੋ ਸਦਾ ਆਤਮਾ ਦੇ ਨਾਲ ਰਹੇ ਤਾਂ ਉਹ ਪਾਵੋ। ਪੰਡਿਤ ਨੇ ਪੁਛਿਆ ਕਿ ਐਸਾ ਜਨੇਊ ਕਿਹੜਾ ਹੋ ਸਕਦਾ ਹੈ ਤਾਂ ਬਾਲਕ ਦਾ ਉੱਤਰ ਸੀ:-

**ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥**
**ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥**
**ਨਾ ਏਹੁ ਤੁਟੈ ਨਾ ਮਲੁ ਲਗੈ ਨਾ ਏਹੁ ਜਲੈ ਨ ਜਾਇ॥**
**ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ॥**
**ਚਉਕੜਿ ਮੁਲਿ ਅਣਾਇਆ ਬਹਿ ਚਉਕੈ ਪਾਇਆ॥**
**ਸਿਖਾ ਕੰਨਿ ਚੜਾਇਆ ਗੁਰੁ ਬ੍ਰਾਹਮਣੁ ਥਿਆ॥**
**ਓਹੁ ਮੁਆ ਓਹੁ ਝੜਿ ਪਇਆ ਵੇਤਗਾ ਗਇਆ॥੧॥**

12 ਸਾਲ ਦੀ ਉਮਰ ਵਿੱਚ ਗੁਰੂ ਜੀ ਖੇਤਾਂ ਵਿੱਚ ਮੱਝਾਂ ਚਰਾਉਣ ਜਾਂਦੇ ਸਨ। ਇੱਕ ਦਿਨ ਮੱਝ ਨੂੰ ਖੇਤ ਵਿੱਚ ਛੱਡ ਕੇ ਆਪ ਇੱਕ ਦਰਖਤ ਦੀ ਛਾਂ ਹੇਠ ਲੰਮੇ ਪੈ ਗਏ। ਲੰਮੇ ਪਿਆਂ ਨੂੰ ਨੀਂਦ ਆ ਗਈ। ਥੋੜੇ ਸਮਾਂ ਬਾਅਦ ਦਰਖਤ ਦੀ ਛਾਂ ਦੂਜੇ ਪਾਸੇ ਚਲੀ ਗਈ ਭਾਵ ਗੁਰੂ ਜੀ ਦੇ ਮੁਖੜੇ ਉੱਤੇ ਸੂਰਜ ਦੀ ਧੁੱਪ ਆ ਗਈ। ਮੂੰਹ ਤੇ ਗਰਮੀ ਨਾਲ ਪਸੀਨਾ ਆਉਣ ਲੱਗ ਗਿਆ। ਵਾਹਿਗੁਰੂ ਦੇ ਹੁਕਮ ਵਿੱਚ ਇੱਕ ਵੱਡਾ ਸੱਪ ਉਥੇ ਆਇਆ ਗੁਰੂ ਜੀ ਦੇ ਦਰਸ਼ਨ ਕਰਕੇ, ਉਸ ਦਾ ਜ਼ਹਿਰੀਲਾ ਸੁਭਾਅ ਬਦਲ ਗਿਆ ਤੇ ਉਹ ਗੁਰੂ ਜੀ ਦੇ ਮੁਖੜੇ ਉੱਤੇ ਆਪਣਾ ਫਨ ਖਲਾਰ ਕੇ ਖੜ੍ਹਾ ਹੋ ਗਿਆ। ਮੂੰਹ ਉਪਰ ਛਾਂ ਕਰ ਦਿੱਤੀ ਤਾਂ ਜੋ ਗੁਰੂ ਜੀ ਅਰਾਮ ਨਾਲ ਸੁਤੇ ਰਹਿਣ। ਇਸ ਸਮੇਂ ਪਿੰਡ ਦਾ ਚੌਧਰੀ ਰਾਇ ਬੁਲਾਰ ਆਪਣੇ ਖੇਤਾਂ ਨੂੰ ਵੇਖਣ ਆਇਆ ਹੋਇਆ ਸੀ ਤਾਂ ਉਹ ਵੇਖਦਾ ਹੈ ਕਿ ਇੱਕ ਮਨੁੱਖ ਉੱਤੇ ਇਕ ਸੱਪ ਫਨ ਖਲਾਰੀ ਖੜ੍ਹਾ ਹੈ, ਉਹ ਘਬਰਾ ਗਿਆ ਕਿ ਸੱਪ ਨੇ ਜ਼ਰੂਰ ਨਾਨਕ ਜੀ ਨੂੰ ਡੰਗ ਮਾਰਿਆ ਹੋਵੇਗਾ। ਪਰ ਜਦੋਂ ਉਨ੍ਹਾਂ ਨੂੰ ਜਿਊਂਦਾ ਵੇਖਿਆ ਤਾਂ ਸੋਚਿਆ ਕਿ ਇਹ ਜ਼ਰੂਰ ਕੋਈ ਪੀਰ-ਪੈਗੰਬਰ ਔਲੀਆ ਹੋਣਗੇ।

ਇੰਨੇ ਨੂੰ ਗੁਰੂ ਜੀ ਉੱਠ ਕੇ ਬੈਠ ਗਏ। ਰਾਇ ਬੁਲਾਰ ਨੇ ਇੱਕ ਦਮ ਪਹਿਚਾਣ ਲਿਆ ਇਹ ਤਾਂ ਕਾਲੂ ਪਟਵਾਰੀ ਦਾ ਪੁੱਤਰ ਨਾਨਕ ਹੈ। ਉਸ ਨੇ ਘੋੜੇ ਤੋਂ ਉਤਰ ਕੇ ਗੁਰੂ ਜੀ ਨੂੰ ਪਿਆਰ ਨਾਲ ਗਲਵਕੜੀ ਵਿੱਚ ਲੈ ਲਿਆ। ਆਪ ਜੀ ਨੇ ਘਰ ਆ ਕੇ ਮਹਿਤਾ ਕਾਲੂ ਨੂੰ ਬੁਲਾਇਆ ਤੇ ਆਖਿਆ ਕਿ ਮਹਿਤਾ ਜੀ ਤੁਸੀਂ ਨਾਨਕ ਨੂੰ ਕੋਈ ਮਾਮੂਲੀ ਇਨਸਾਨ ਨਾ ਸਮਝੋ, ਇਹ ਤਾਂ ਕੋਈ ਅਲਾਹ ਦਾ ਪਿਆਰਾ ਹੈ।

ਇਨੀ ਦਿਨੀਂ ਗੁਰੂ ਜੀ ਘਰ ਵਿੱਚ ਹੀ ਬੈਠੇ ਰਹਿੰਦੇ ਤੇ ਨਾ ਕਿਸੇ ਨਾਲ ਕੋਈ ਗਲ-ਬਾਤ ਕਰਦੇ। ਬੱਸ, ਪ੍ਰਭੂ

ਦੀ ਯਾਦ ਵਿੱਚ ਹੀ ਜੁੜੇ ਰਹਿੰਦੇ। ਮਾਂ ਬਾਪ ਨੂੰ ਤਾਂ ਫਿਕਰ ਹੋਣਾ ਹੀ ਸੀ ਕਿ ਉਨ੍ਹਾਂ ਦਾ ਬੇਟਾ ਕੋਈ ਕੰਮਕਾਜ ਨਹੀਂ ਕਰਦਾ। ਇੱਕ ਦਿਨ ਪਿਤਾ ਕਾਲੂ ਜੀ ਨੇ ਸਮਝਾਇਆ ਕਿ ਕੋਈ ਕੰਮ ਜ਼ਰੂਰ ਕਰੋ। ਸੌਦਾਗਰੀ ਜਾਂ ਹੱਟੀ ਪਾ ਦਿੰਦੇ ਹਾਂ। ਗੁਰੂ ਜੀ ਨੇ ਆਖਿਆ ਕਿ ਪਿਤਾ ਜੀ ਜੋ ਤੁਸੀਂ ਕਹੋਗੇ ਮੈਂ ਕਰਾਂਗਾ। ਪਿਤਾ ਜੀ ਨੇ ਵੀਹ ਰੁਪਏ ਦੇ ਕੇ, ਭਾਈ ਬਾਲੇ ਨੂੰ ਗੁਰੂ ਜੀ ਦੇ ਨਾਲ ਤੋਰਿਆ ਅਤੇ ਨਸੀਹਤ ਕੀਤੀ ਕਿ ਇਨ੍ਹਾਂ ਵੀਹ ਰੁਪਿਆ ਦਾ ਖਰਾ ਸੌਦਾ ਕਰਕੇ ਵਿਖਾਵੋ। ਸ਼ਹਿਰ ਜਾ ਕੇ ਰਾਸ਼ਨ ਲੈ ਆਵੋ ਤੇ ਇਥੇ ਹੱਟੀ ਤੇ ਬੈਠ ਕੇ ਵਿਕਰੀ ਕਰੋ। ਗੁਰੂ ਜੀ ਤੇ ਭਾਈ ਬਾਲਾ ਵੀਹ ਰੁਪਏ ਲੈ ਕੇ ਸ਼ਹਿਰ ਵੱਲ ਚਲ ਪਏ। ਰਸਤੇ ਵਿੱਚ ਇੱਕ ਜੰਗਲ ਵਿੱਚੋਂ ਲੰਘ ਰਹੇ ਸਨ ਕਿ ਇਕ ਸੰਤ ਮੰਡਲੀ ਬੈਠੀ ਨਜ਼ਰ ਆਈ।

ਸਭ ਨੰਗੇ ਭੁੱਖੇ ਪ੍ਰਮਾਤਮਾ ਦੀ ਯਾਦ ਵਿੱਚ ਜੁੜੇ ਬੈਠੇ ਸਨ। ਗੁਰੂ ਜੀ ਨੇ ਬਾਲੇ ਨੂੰ ਕਿਹਾ ਚਲੋ ਇਨ੍ਹਾਂ ਲਈ ਭੋਜਨ ਅਤੇ ਬਸਤਰ ਲਿਆ ਕੇ ਦਿੰਦੇ ਹਾਂ। ਪਿਤਾ ਜੀ ਨੇ ਖਰਾ ਸੌਦਾ ਕਰਨ ਲਈ ਕਿਹਾ ਸੀ ਸੋ ਇਸ ਨਾਲੋਂ ਚੰਗਾ ਸੌਦਾ ਹੋਰ ਨਹੀਂ ਹੋ ਸਕਦਾ।

ਇਹ ਸੱਚਾ ਸੌਦਾ ਕਰਕੇ, ਗੁਰੂ ਜੀ ਤੇ ਭਾਈ ਬਾਲਾ ਵਾਪਸ ਘਰ ਵੱਲ ਨੂੰ ਮੁੜ ਆਏ। ਉਨ੍ਹਾਂ ਨੂੰ ਫਿਕਰ ਸੀ ਕਿ ਜਦੋਂ ਪਿਤਾ ਜੀ ਨੂੰ ਇਹ ਪਤਾ ਲੱਗੇਗਾ ਤਾਂ ਉਹ ਨਰਾਜ਼ ਹੋਣਗੇ। ਪਿੰਡ ਲਾਗੇ ਪੁੱਜੇ ਤਾਂ ਉੱਥੇ ਇੱਕ ਛਪੜ ਤੇ ਝੁੱਗੀ ਵੇਖੀ। ਗੁਰੂ ਜੀ ਉਥੇ ਬੈਠ ਗਏ ਤੇ ਬਾਲੇ ਨੂੰ ਘਰ ਭੇਜ ਦਿੱਤਾ। ਜਦੋਂ ਮਹਿਤਾ ਜੀ ਨੂੰ ਬਾਲੇ ਪਾਸੋਂ ਸਾਰੀ ਗੱਲ ਦਾ ਪਤਾ ਲੱਗਾ ਤਾਂ ਉਹ ਬਹੁਤ ਗੁੱਸੇ ਵਿੱਚ ਆਏ। ਬਾਲੇ ਨੂੰ ਨਾਲ ਲੈ ਕੇ ਉਹ ਦੋਵੇਂ ਗੁਰੂ ਜੀ ਪਾਸ ਪੁੱਜ ਗਏ। ਪਿਛੋਂ ਮਾਤਾ ਜੀ ਨੂੰ ਪਤਾ ਲੱਗਾ ਤਾਂ ਉਸ ਨੇ ਬੇਬੇ ਨਾਨਕੀ ਨੂੰ ਪਿਛੇ ਪਿਛੇ ਤੋਰਿਆ ਕਿ ਜਾ ਕੇ ਵੇਖ ਤੇਰੇ ਪਿਤਾ ਜੀ ਬਹੁਤ ਕ੍ਰੋਧ ਵਿੱਚ ਹਨ ਤੇ ਕਿਤੇ ਤੇਰੇ ਵੀਰ ਨੂੰ ਮਾਰਨ ਨਾ ਲੱਗ ਜਾਣ। ਗੁਰੂ ਜੀ ਪਾਸ ਪੁੱਜ ਕੇ ਮਹਿਤਾ ਜੀ ਗੁਰੂ ਜੀ ਦੇ ਥੱਪੜ ਮਾਰਨ ਲੱਗ ਪਏ। ਇੰਨੇ ਨੂੰ ਬੇਬੇ ਨਾਨਕੀ ਵੀ ਉੱਥੇ ਪੁਜ ਗਈ ਅਤੇ ਪਿਤਾ ਜੀ ਦੀਆਂ ਮਿਨਤਾਂ-ਤਰਲੇ ਕਰਕੇ ਵੀਰ ਨੂੰ ਛੁਡਾਕੇ ਘਰ ਲੈ ਆਈ।

ਕਿਸੇ ਪਾਸੋਂ ਰਾਇ ਬੁਲਾਰ ਨੂੰ ਇਸ ਘਟਨਾ ਬਾਰੇ ਪਤਾ ਲੱਗਾ। ਉਨ੍ਹਾਂ ਨੇ ਮਹਿਤਾ ਜੀ ਨੂੰ ਆਪਣੇ ਪਾਸ ਬੁਲਾਇਆ ਅਤੇ ਕਿਹਾ, "ਮੈਂ ਆਪ ਜੀ ਨੂੰ ਪਹਿਲਾਂ ਵੀ ਕਿਹਾ ਸੀ ਕਿ ਨਾਨਕ ਨੂੰ ਕਦੇ ਵੀ ਕੁਝ ਨਹੀਂ ਕਹਿਣਾ। ਇਹ ਪੂਰਨ ਪੁਰਸ਼ ਹੈ ਤੇ ਅਲਾਹ ਦਾ ਵਲੀ ਹੈ। ਇਸ ਪੁਰਸ਼ ਦਾ ਸਾਰਾ ਖਰਚਾ ਅੱਜ ਤੋਂ ਅਸੀਂ ਕਰਾਂਗੇ ਤੇ ਤੂੰ ਸਾਡਾ ਪਾਸੋਂ ਲੈ ਲਿਆ ਕਰ। ਹੋਰ ਖਿਆਲ ਰਖੀਂ ਕਿ ਨਾਨਕ ਨੂੰ ਤੁਸੀਂ ਕਦੇ ਝਿੜਕਣਾ ਨਹੀਂ ਤੇ ਨਾ ਹੀ ਖਰਚੇ ਤੋਂ ਤੰਗ ਰੱਖਣਾ ਹੈ।"

ਸੰਨ ੧੫੦੪ ਵਿੱਚ ਭੈਣ ਬੇਬੇ ਨਾਨਕੀ ਆਪਣੇ ਪਤੀ ਭਾਈ ਜੈ ਰਾਮ ਜੀ ਨਾਲ ਵਿਚਾਰ ਕਰਕੇ ਗੁਰੂ ਜੀ ਨੂੰ ਆਪਣੇ ਪਾਸ ਸੁਲਤਾਨਪੁਰ ਲੈ ਗਏ। ਉੱਥੇ ਆਪ ਨਵਾਬ ਦੌਲਤ ਖਾਂ ਦੇ ਮੋਦੀ ਬਣੇ। ਸਾਰਾ ਕੰਮ ਬੜੀ ਮਿਹਨਤ ਨਾਲ ਕਰਦੇ ਰਹੇ ਨਾਲੇ ਗਰੀਬਾਂ ਦੀ ਹਰ ਪ੍ਰਕਾਰ ਦੀਆਂ ਲੋੜਾਂ ਪੂਰੀਆਂ ਕਰਦੇ ਰਹੇ। ਇੱਥੇ ਰਹਿੰਦਿਆਂ ਇੱਕ ਦਿਨ ਆਪ ਵੇਈਂ ਨਦੀ ਵਿੱਚ ਅਲੋਪ ਹੋ ਗਏ। ਤੀਜੇ ਦਿਨ ਜਦੋਂ ਬਾਹਰ ਆਏ ਤਾਂ ਨਾਹਰਾ ਲਗਾਇਆ 'ਨਾ ਕੋਈ ਹਿੰਦੂ ਨਾ ਮੁਸਲਮਾਨ।' ਮੌਲਵੀ ਤੇ ਨਵਾਬ ਨੇ ਮਸਜਿਦ ਵਿੱਚ ਆਉਣ ਲਈ ਕਿਹਾ ਤਾਂ ਆਪ ਨੇ ਉਥੇ ਜਾ ਕੇ ਦਿਲੋਂ ਸੱਚੀ ਭਗਤੀ ਕਰਨ ਦਾ ਉਪਦੇਸ਼ ਦਿੱਤਾ। ਕਾਜੀ ਅਤੇ ਨਵਾਬ ਨੂੰ ਸਮਝਾਇਆ ਕਿ ਇਬਾਦਤ ਜੇ ਸੱਚੇ ਦਿਲੋਂ ਨਹੀਂ ਹੁੰਦੀ ਤਾਂ ਮੂੰਹ ਨਾਲ ਨਮਾਜ ਪੜ੍ਹਨ ਦਾ ਕੋਈ ਲਾਭ ਨਹੀਂ ਹੁੰਦਾ।

ਗੁਰੂ ਜੀ ਆਪਣੇ ਆਲੇ ਦੁਆਲੇ ਜੁਲਮ ਵਿੱਚ ਪਿਸ ਰਹੀ ਜਨਤਾ ਨੂੰ ਜੀਵਨ ਜਿਊਣ ਦਾ ਸੱਚਾ ਸੰਦੇਸ਼ ਦੇਣਾ ਚਾਹੁੰਦੇ ਹਨ। ਇਸ ਲਈ ਆਪ ਨੇ ਆਪਣੀ ਨੌਕਰੀ ਦਾ ਤਿਆਗ ਕਰ ਦਿੱਤਾ। ਗੁਰੂ ਜੀ ਨੇ ਆਪਣੇ ਪਰਿਵਾਰ ਨੂੰ ਆਪਣੇ ਸਹੁਰੇ ਸਾਹਿਬ ਬਾਬਾ ਮੂਲ ਚੰਦ ਪਾਸ ਛੱਡ ਦਿੱਤਾ।

ਆਪ ਪਿੰਡ ਦੇ ਰਬਾਬੀ ਭਾਈ ਮਰਦਾਨੇ ਨੂੰ ਨਾਲ ਲੈ ਕੇ 'ਜਗਤ ਜਲੰਦੇ' ਨੂੰ ਤਾਰਨ ਲਈ ਤੇ ਸੱਚ ਦਾ ਰਸਤਾ ਦਿਖਾਉਣ ਲਈ ਉਦਾਸੀਆਂ (ਪ੍ਰਚਾਰ ਫੇਰੀਆਂ) ਕਰਨ ਚੱਲ ਪਏ। 24-25 ਸਾਲਾਂ ਵਿੱਚ ਚਾਰ ਉਦਾਸੀਆਂ ਕਰਨ ਮਗਰੋਂ ਆਪ ਨੇ ਰਾਵੀ ਦਰਿਆ ਦੇ ਕਿਨਾਰੇ ਕਰਤਾਰਪੁਰ ਨਾਮ ਦਾ ਨਗਰ ਵਸਾਇਆ। ਜੀਵਨ ਦੇ ਆਖਰੀ ਅਠਾਰਾਂ ਸਾਲ ਇੱਥੇ ਹੀ ਗ੍ਰਹਿਸਤੀ ਜੀਵਨ ਬਤੀਤ ਕਰਦੇ ਗੁਜ਼ਾਰੇ। ਇਥੇ ਹੀ ਇੱਕ ਧਰਮਸ਼ਾਲਾ ਬਣਾਈ। ਸਵੇਰੇ ਸ਼ਾਮ ਕੀਰਤਨ ਕਰਦੇ ਤੇ ਸਿੱਖ ਧਰਮ ਬਾਰੇ ਸੰਗਤ ਨੂੰ ਉਪਦੇਸ਼ ਕਰਦੇ। ਇੱਥੇ ਗੁਰੂ ਜੀ ਨੇ

ਬਾਕੀ 40 ਪੰਨੇ 'ਤੇ

# ਗੁਰੂ ਨਾਨਕ ਤੇ ਉਹਨਾਂ ਦਾ ਪੰਜਾਬ



ਸੰਪੂਰਨ ਸਿੰਘ

ਪੰਜਾਬ ਭਾਰਤ ਦਾ ਸਭ ਤੋਂ ਖੁਸਹਾਲ ਸੂਬਾ ਹੈ। ਇਹਦੇ ਲੋਕਾਂ ਦੇ ਅੰਗ ਮੋਕਲੇ ਤੇ ਚੌੜੇ ਹਨ। ਪਰ ਪੰਜ ਸੌ ਵਰ੍ਹੇ ਪਹਿਲਾਂ ਪੰਜਾਬ ਨੂੰ ਇਹ ਵਿਸ਼ੇਸ਼ਤਾ ਪ੍ਰਾਪਤ ਨਹੀਂ ਸੀ। ਉਦੋਂ ਦੇ ਪੰਜਾਬ ਦੀ ਹਾਲਤ, ਸਰ ਗੋਕਲ ਚੰਦ ਨਾਰੰਗ ਨੇ ਆਪਣੀ ਪੁਸਤਕ "ਟ੍ਰਾਂਸਫ਼ਰਮੇਸ਼ਨ ਆਫ਼ ਸਿੱਖਿਜ਼ਮ" ਵਿੱਚ ਇੰਜ ਬਿਆਨ ਕੀਤੀ ਹੈ:

ਇਹ ਸੂਬਾ ਸਭ ਤੋਂ ਪਹਿਲਾਂ ਫ਼ਤਿਹ ਹੋਣ ਕਰਕੇ ਏਥੋਂ ਦੇ ਹਿੰਦੂਆਂ ਦੀ ਹਾਲਤ ਅਤਿ ਦੁਖਦਾਇਕ ਸੀ। ਦੋ ਮੁਸਲਮਾਨ ਰਾਜਧਾਨੀਆਂ, ਦਿੱਲੀ ਤੇ ਕਾਬਲ, ਵਿਚਾਲੇ ਪੰਜਾਬ ਨਪੀੜਿਆ ਹੋਇਆ ਸੀ; ਮੁਸਲਮਾਨ ਹਕੂਮਤ ਪੱਕੇ ਪੈਰਾਂ ਉਤੇ ਜੰਮੀ ਹੋਈ, ਤੇ ਮਜ਼ਬ ਬਦਲਣ ਦੀ ਤਹਿਰੀਕ ਭਿਆਨਕ ਜ਼ੋਰਾਂ ਉੱਤੇ ਸੀ। ਏਸ ਕਰਕੇ ਪੰਜਾਬ ਵਿੱਚ ਸਭ ਤੋਂ ਵਧ ਗਿਣਤੀ ਵਿੱਚ ਹਿੰਦੂਆਂ ਦਾ ਮਜ਼ਬ ਬਦਲਿਆ ਗਿਆ। ਹਿੰਦੂ ਮੰਦਰ ਢਾਹ ਦਿੱਤੇ ਗਏ ਸਨ; ਹਿੰਦੂ ਵਿਦਿਆਲੇ ਤੇ ਸਕੂਲ ਮਸਜਿਦਾਂ ਵਿੱਚ ਤਬਦੀਲ ਕਰ ਦਿਤੇ ਗਏ ਸਨ। ਗੱਲ ਕੀ ਹਿੰਦੂ ਵਡਿੱਤਣ ਦਾ ਹਰੇਕ ਨਿਸ਼ਾਨ ਮੇਟ ਦਿੱਤਾ ਗਿਆ ਸੀ।

"ਅਨੰਗਪਾਲ 1001 ਤੋਂ 1020 ਤੱਕ ਪੰਜਾਬ ਦਾ ਰਾਜਾ ਸੀ। ਉਹਦੀ ਮੌਤ ਤੋਂ ਲੈ ਕੇ ਗੁਰੂ ਨਾਨਕ ਦੇ ਜਨਮ ਤੱਕ ਦੀਆਂ ਪੰਜ ਸਦੀਆਂ ਵਿੱਚ ਕਿਸੇ ਇੱਕ ਵੀ ਹਿੰਦੂ ਰਾਜੇ ਦਾ ਨਾਂ ਪੰਜਾਬ ਦੀ ਤਾਰੀਖ਼ ਵਿੱਚ ਸਾਨੂੰ ਨਹੀਂ ਮਿਲਦਾ।"

"ਓਸ ਸਮੇਂ ਹਿੰਦੂ ਧਰਮ ਦੀ ਸ਼ਕਲ ਖਾਣ, ਪੀਣ ਤੇ ਨਹਾਉਣ ਦੀਆਂ ਖ਼ਾਸ ਰਸਮਾਂ ਤੇ ਮੱਥੇ ਉੱਤੇ ਲੇਪ ਕਰਨ ਦੇ ਛੁਟ ਹੋਰ ਕੁਝ ਵੀ ਨਹੀਂ ਸੀ ਰਹੀ। ਬੁੱਤਾਂ ਦੀ ਪੂਜਾ ਕਰਨਾ ਤੇ ਪ੍ਰੋਹਤਾਂ ਨੂੰ ਦਾਨ ਦੇਣਾ ਹੀ ਲੱਗਭੱਗ ਸਾਰਾ ਮਜ਼੍ਹਬ ਗਿਣਿਆ ਜਾਣ ਲੱਗ ਪਿਆ ਸੀ। ਇਹਨਾਂ ਪ੍ਰੋਹਤਾਂ ਦੇ ਸੁਆਰਥ ਨੇ, ਬੇ-ਅਰਥ ਰਸਮਾਂ ਤੇ ਭਰਮਾਂ ਨੇ, ਮਜ਼੍ਹਬ ਦੇ ਸਾਰੇ ਸੋਮੇ ਬੰਦ ਕਰ ਛੱਡੇ ਤੇ ਲੋਕਾਂ ਨੂੰ ਨਿਰ-ਉਤਸ਼ਾਹ ਕਰ ਛਡਿਆ ਸੀ। ਹਿੰਦੂ ਮਤ ਦੀ ਉੱਚੀ ਰੂਹਾਨੀਅਤ ਫ਼ਿਰਕਿਆਂ ਦੇ ਵਿਖਾਵੇ ਹੇਠਾਂ ਅਲੋਪ ਹੋ ਚੁੱਕੀ ਸੀ, ਸ਼ਕਲਾਂ ਨੇ ਅਸਲੀਅਤ ਦੀ ਥਾਂ ਲੈ ਲਈ ਸੀ। ਹਮਲਿਆਂ ਦੀ ਭਾਜੜ ਨੇ ਫਰ ਪ੍ਰਦੇਸੀ ਹਕੂਮਤ ਦੇ ਤਸ਼ੱਦਦ ਨੇ ਅਤਿ ਦਰਜੇ ਦੀ ਨਿੰਮੋਝੂਣਤਾ ਸਮੁੱਚੇ ਜੀਵਨ ਵਿੱਚ ਲੈ ਆਂਦੀ ਸੀ। ਰੂਹਾਨੀ ਗੁਲਾਮੀ ਤੇ ਜ਼ਿੰਦਗੀ ਦੇ ਸਖ਼ਤ ਬੰਧੇਜਾਂ ਨੇ ਅਖ਼ਲਾਕ ਨੂੰ ਗਿਰਾਵਟ ਦੇ ਪਤਾਲ ਨਾਲ ਜਾ ਛੁਹਾਇਆ ਸੀ।"

ਇਹ ਪੰਜਾਬ ਸੀ, ਤੇ ਇਹ ਪੰਜਾਬੀਆਂ ਦੀ ਰੂਹਾਨੀ ਤੇ ਅਖ਼ਲਾਕੀ ਗਤੀ ਸੀ ਜਦੋਂ ਗੁਰੂ ਨਾਨਕ ਪੈਦਾ ਹੋਏ। ਗੁਰੂ ਨਾਨਕ ਤੋਂ ਪਹਿਲਾਂ ਗੋਰਖ ਨਾਥ, ਕਬੀਰ, ਰਾਮਾਨੰਦ ਤੇ ਕਈ ਹੋਰ ਸੰਤ ਮਹਾਤਮਾਵਾਂ ਨੇ ਸੁਧਾਰ ਲਿਆਉਣ ਦੇ ਜਤਨ ਕੀਤੇ ਸਨ। ਪਰ ਉਹ ਏਸ ਦੁਨੀਆਂ ਨੂੰ ਨਾਚੀਜ਼ ਤੇ ਮਾਇਆ ਦਸਦੇ, ਤੇ ਤਿਆਗ ਨੂੰ ਹੀ ਜੀਵਨ ਦੀ ਜਾਂਚ ਆਖਦੇ ਰਹੇ। ਇਹ ਨੇਤਾਂ ਅੱਵਲ ਤਾਂ ਪਰਵਾਰਕ ਜੀਨ ਵਿੱਚ ਸ਼ਾਮਲ ਹੀ ਨਾ ਹੋਏ, ਤੇ ਜੇ ਹੋਏ ਵੀ ਤਾਂ ਉਹਨਾਂ ਆਪਣੇ ਪਰਿਵਾਰ ਤਿਆਗ ਦਿੱਤੇ ਸਨ। ਦੁਨੀਆਂ ਤੋਂ ਇਨਕਾਰੀ, ਇਸ ਸਿਖਿਆ ਦੇ ਕਾਰਨ ਦੁਨੀਆਦਾਰਾਂ ਉੱਤੇ ਉਹਨਾਂ ਦੇ ਉਪਦੇਸ਼ਾਂ ਦਾ ਅਸਰ ਡੂੰਘਾ ਨਹੀਂ ਸੀ ਪੈ ਸਕਿਆ, ਇਹ ਅਸਬਰ ਸਿਰਫ਼ ਸੰਤ ਸ਼੍ਰੇਣੀਆਂ ਤੱਕ ਹੀ ਸੀਮਤ ਰਿਹਾ। ਏਸ ਅਸਰ ਨੇ ਜਨ-ਸਧਾਰਨ ਵਿੱਚ ਜੀਉਣ ਲਈ ਸੰਗਰਾਮ ਕਰਨ ਦੀ ਦਲੇਰੀ ਵਿੱਚ ਕੋਈ ਵਾਧਾ ਨਾ ਕੀਤਾ।

ਪਰ ਗੁਰੂ ਨਾਨਕ ਜੀ ਪ੍ਰਤੱਖ ਕਿਸੇ ਅਨੋਖੀ ਵਡਿੱਤਣ ਦੇ ਮਾਲਕ ਸਨ। ਇਹੋ ਜਿਹੇ ਹਰ ਮਹਾਂਪੁਰਖ ਦੇ ਨਰੋਏ ਮਨ ਵਿੱਚ ਕੁਦਰਤ ਦੇ ਕਿਸੇ ਨਾ ਕਿਸੇ ਭੇਤ ਦੀ ਕੁੰਜੀ ਹੁੰਦੀ ਹੈ; ਗੁਰੂ ਨਾਨਕ ਦੇ ਜ਼ਿੰਦਗੀ ਦੇ ਇੱਕ ਮਹਾਨ ਭੇਦ ਦੀ ਕੁੰਜੀ ਪਹਿਲਾਂ ਪੰਜਾਬੀਆਂ ਨੂੰ ਦਿੱਤੀ ਤੇ ਫੇਰ ਉਹ ਸਾਰੇ ਦੇਸ ਤੇ ਕਈ ਪ੍ਰਦੇਸ਼ਾਂ ਵਿੱਚ ਇਹ ਕੁੰਜੀ ਲੋਕਾਂ ਨੂੰ

ਦੇਣ ਲਈ ਧਰਤੀ ਦਾ ਰਟਨ ਕਰਦੇ ਰਹੇ।

ਗੁਰੂ ਨਾਨਕ ਮਹਾਂਪੁਰਖ ਦੀ ਲੰਮੀ ਪੀੜ੍ਹੀ ਵਿੱਚ ਟਾਵੇਂ ਮਹਾਂਪੁਰਖ ਹਨ, ਜਿਨ੍ਹਾਂ ਹੱਸਣ, ਖੇਡਣ ਤੇ ਜ਼ਿੰਦਗੀ ਮਾਣਨ ਵਿੱਚ ਹੀ ਮੁਕਤੀ ਦਾ ਰਾਹ ਖੁੱਲ੍ਹੇ ਲਫ਼ਜ਼ਾਂ ਵਿੱਚ ਦੱਸਿਆ। ਉਹਨਾਂ ਆਪ ਸ਼ਾਦੀ ਕੀਤੀ, ਪੁੱਤਰ ਪੈਦਾ ਕੀਤੇ, ਵਿਹਾਰ ਕੀਤਾ ਤੇ ਸਾਧਾਰਨ ਲੋਕ ਪੋਸ਼ਾਕ ਪਾਉਂਦੇ ਰਹੇ। ਜਦੋਂ ਕਈ ਮੁਲਕਾਂ ਵਿੱਚ ਜਾ ਕੇ ਜ਼ਿੰਦਗੀ ਦੇ ਇਸ ਨਵੇਂ ਭੇਤ ਦੀ ਕਲਿਆਣਕਾਰੀ ਕੁੰਜੀ ਦਾ ਉਪਦੇਸ਼ ਦੇਣ ਬਾਅਦ ਉਹ ਦੇਸ ਮੁੜੇ ਤਾਂ ਉਹਨਾਂ ਕਰਤਾਰਪੁਰ ਵਿੱਚ ਆਪਣੇ ਪਰਿਵਾਰ ਸਮੇਤ ਆਪਣਾ ਅਖੀਰਲਾ ਸਮਾਂ ਬਤੀਤ ਕੀਤਾ। ਏਥੇ ਆਪਣੇ ਆਲੇ-ਦੁਆਲੇ ਉਹਨਾਂ ਨਵਾਂ ਜੀਵਨ ਤੇ ਨਵਾਂ ਖੇੜਾ ਲੈ ਆਂਦਾ। ਜ਼ਿੰਦਗੀ ਨੂੰ ਨਿਗੁਣੀ ਸਮਝਣ ਵਾਲੇ ਹਾਰੇ ਹਟੇ ਲੋਕਾਂ ਦੀਆਂ ਹੁਣ ਨੁਹਾਰਾਂ ਬਦਲ ਗਈਆਂ, ਉਹਨਾਂ ਦੀ ਸੰਗਤ ਵਿੱਚ ਕੋਈ ਉਚ ਨਾ ਰਿਹਾ, ਨੀਚ ਨਾ ਰਿਹਾ। ਮਨੁੱਖੀ ਬਰਾਬਰੀ ਤੇ ਜ਼ਿੰਦਗੀ ਦੀਆਂ ਬੇਅੰਤ ਸੰਭਾਵਨਵਾਂ ਵਿੱਚ ਨਰੋਏ ਵਿਸ਼ਵਾਸ, ਤੇ ਇਸਤਰੀ ਦੀ ਮਰਦ ਨਾਲ ਬਰਾਬਰੀ ਦੇ ਪਰਚਾਰ ਨੇ ਉਹਨਾਂ ਦੇ ਦੁਆਲੇ ਦੀ ਜ਼ਿੰਦਗੀ ਵਿੱਚ ਰੌਣਕ ਲੈ ਆਂਦੀ। ਰੋਜ਼ ਸ਼ਾਮ ਨੂੰ ਉਹਨਾਂ ਦੀ ਸੁਨਹਿਰੀ ਸਿੱਖਿਆ ਸੁਣਨ ਆਈ ਸੰਗਤ ਦੇ ਮੂੰਹ ਨਰਕਾਂ ਸੁਰਗਾਂ ਦੇ ਸਹਿਮ ਨਾਲ ਝੰਵੇ ਹੋਏ ਨਹੀਂ ਸਨ ਹੁੰਦੇ, ਸਗੋਂ ਰੋਜ਼ਾਨਾ ਜ਼ਿੰਦਗੀ ਨੂੰ ਹੱਸ ਕੇ ਮਿਲਣ ਦੀ ਰੀਝ ਨਾਲ ਚੇਤੰਨ ਹੁੰਦੇ ਸਨ। ਗੁਰੂ ਨਾਨਕ ਨੇ ਆਪਣਾ ਉਪਦੇਸ਼ ਭਾਵੇਂ ਧਾਰਮਕ ਸ਼ਬਦਾਂ ਦੇ ਚਿੰਨ੍ਹਾਂ ਵਿੱਚ ਹੀ ਦਿੱਤਾ, ਪਰ ਇਹ ਮੰਨਿਆ ਜਾਣ ਲੱਗ ਪਿਆ ਹੈ ਕਿ ਉਹ ਮਹਾਨ ਇਨਕਲਾਬੀ ਉਪਦੇਸ਼ਕ ਸਨ, ਜਿਨ੍ਹਾਂ ਸੰਸਾਰਕਤਾ (ਸੈਕਿਊਲਰਿਜ਼ਮ) ਦਾ ਸੰਕੇਤ ਦਿੱਤਾ। ਪ੍ਰਚਲਤ ਧਾਰਮਿਕ ਕੀਮਤਾਂ ਨੂੰ ਨਿਹਫਲ ਦਰਸਾ ਕੇ ਉਹਨਾਂ ਦ੍ਰਿੜ੍ਹ ਸ਼ਬਦਾਂ ਵਿੱਚ ਦੱਸਿਆ ਕਿ ਸੰਸਾਰਕ ਫ਼ਰਜ਼ਾਂ ਨੂੰ ਦਿਆਨਤਦਾਰੀ ਤੇ ਉਤਸ਼ਾਹ ਨਾਲ ਨਿਭਾਣਾ ਹੀ ਜੀਵਨ ਦੀ ਸਫ਼ਲਤਾ ਹੈ, ਕੋਈ ਸਵਰਗ ਇਹਦਾ ਟੀਚਾ ਨਹੀਂ, ਇਹਦੇ ਛੁੱਟ ਕੋਈ ਹੋਰ ਮੁੱਕਤੀ ਨਹੀਂ।

ਗੁਰੂ ਨਾਨਕ ਨੇ ਮਸਜਿਦਾਂ ਮੰਦਰਾਂ, ਪੀਰਾਂ ਪੈਗੰਬਰਾਂ, ਦੇਵੀਆਂ ਦੇਵਤਿਆਂ ਨੂੰ ਚੰਗੀ ਜੀਵਨ-ਜਾਂਚ ਨਾਲੋਂ ਜ਼ਰਾ ਵੀ ਉੱਚਾ ਨਹੀਂ ਆਖਿਆ। ਰਸਮਾਂ, ਰੀਤਾਂ, ਯੱਗਾਂ, ਤੀਰਥਾਂ ਤੇ ਸਾਰੇ ਮਜ਼੍ਹਬੀ ਅਡੰਬਰ ਤੋਂ ਚੰਗੀ ਕਿਰਤ ਕਮਾਈ, ਭਰਾਵਲੀ, ਪਿਆਰ ਤੇ ਮਨੁੱਖੀ ਸਮਾਨਤਾ ਨੂੰ ਉੱਚਾ ਮੰਨਿਆ। ਉਹਨਾਂ ਦਾ ਰੱਬ, ਕਈ ਧਰਮਾਂ ਦੇ ਰੱਬਾਂ ਵਾਂਗ ਖ਼ਲਕਤ ਤੋਂ ਵੱਖਰਾ ਕੋਈ ਖ਼ਾਲਕ ਨਹੀਂ ਸੀ। ਕੁਦਰਤ ਦਾ ਸਾਰਾ ਪਸਾਰਾ, ਜਿਦ੍ਹੇ ਅੰਗ ਤੁਸੀਂ ਹੋ, ਮੈਂ ਹਾਂ, ਸਭ ਚੰਗੇ ਮੰਦੇ, ਤੇ ਸਾਰੀ ਸ੍ਰਿਸ਼ਟੀ ਹੈ, ਗੁਰੂ ਨਾਨਕ ਦਾ ਅਣਜੰਮਿਆ ਤੇ ਅਮਰ ਰੱਬ ਸੀ। ਖ਼ਲਕਤ ਨਾਲੋਂ ਵੱਖਰਾ, ਬੰਦਗੀ ਮੰਗਣ, ਸਜ਼ਾਵਾਂ ਜਾਂ ਇਨਾਮ ਦੇਣ ਵਾਲਾ ਉਹਨਾਂ ਦਾ ਰੱਬ ਨਹੀਂ। ਨਾਮ ਸਿਮਰਨ ਉੱਤੇ ਉਹਨਾਂ ਠੀਕ ਬੜਾ ਜ਼ੋਰ ਦਿੱਤਾ ਹੈ, ਪਰ ਨਾਮ ਸਿਮਰਨ ਤੋਂ ਉਹਨਾਂ ਦਾ ਭਾਵ ਬੰਦਗੀ ਨਹੀਂ। ਉਹਨਾਂ ਦੀ ਮਹਾਨ ਰਚਨਾ, ਜਪੁਜੀ, ਅਤਿ ਸ਼ਾਨਦਾਰ ਬਾਣੀ ਵਿੱਚ ਉਸ ਰੱਬ ਦਾ ਚਿੱਤਰ ਹੈ, ਜਿਹੜਾ ਨਾ ਵਡਿਆਇਆ, ਨਾ ਛੁਟਿਆਇਟਾ ਜਾ ਸਕਦਾ ਹੈ, ਜਿਹੜਾ ਨਾ ਖ਼ੁਸ਼, ਨਾ ਨਾਰਾਜ਼ ਕੀਤਾ ਜਾ ਸਕਦਾ ਹੈ। ਉਹਨਾਂ ਦਾ ਰੱਬ ਪੂਰਨ ਪਰਮ ਆਨੰਦ ਹੈ, ਤੇ ਸਰਬ ਵਿਆਪਕ ਇਕਾਈ ਹੈ।

ਇਹੋ ਜਿਹੇ ਰੱਬ ਦੀ ਬੰਦਗੀ ਦੇ ਤਾਂ ਕੋਈ ਅਰਥ ਹੋ ਨਹੀਂ ਸਕਦੇ। ਏਸੇ ਲਈ ਗੁਰੂ ਸਾਹਿਬ ਨੇ ਉਹਦੀ ਬੰਦਗੀ ਲਈ ਨਾ ਕੋਈ ਧਰਮਸਾਲ ਥਾਪੀ ਤੇ ਨਾ ਬੰਦਗੀ ਦੇ ਕੋਈ ਨੇਮ ਬਣਾਏ। ਸਗੋਂ ਉਹਦੇ ਲਈ ਹੁੰਦੀਆਂ ਆਰਤੀਆਂ ਨੂੰ ਬੇਅਰਥ ਆਖਿਆ। ਏਸ ਸਰਬ ਵਿਆਪੀ ਸੰਪੂਰਨਤਾ ਦੇ ਸਾਸ ਗਰਾਸ ਧਿਆਨ ਨੂੰ ਉਹ ਨਾਮ ਸਿੰਮਰਨ ਆਖਦੇ ਹਨ। ਇਸ ਸਿਮਰਨ ਦਾ ਮਨੋਰਥ ਹੈ ਕਿ ਮਨੁੱਖ ਵਖਰੇਵਿਆਂ ਦੇ ਗੋਰਖ-ਧੰਦੇ ਵਿੱਚ ਫਸ ਕੇ, ਇਹਨਾਂ ਨੂੰ ਆਪਣੇ ਤੇ ਦੂਜਿਆਂ ਨੂੰ ਬੇਗਾਨੇ ਨਾ ਸਮਝੇ। ਉਚ ਨੀਚ, ਸ਼ੂਦਰ ਬ੍ਰਾਹਮਣ, ਸਾਊ ਕਮੀਨ, ਸਭ ਨੂੰ ਅਸਲੀ ਅਰਥਾਂ ਵਿੱਚ ਭਰਾ ਹੋਣ ਦਾ ਸੰਸਾਰਕ ਸੰਦੇਸ਼ ਅਮਲੀ ਤੌਰ ਤੇ ਗੁਰੂ ਨਾਨਕ ਨੇ ਦਿੱਤਾ ਸੀ। ਇਹਨਾਂ ਤੋਂ ਪਹਿਲਾਂ ਯਸ਼ੂ ਮਸੀਹ ਨੇ ਵੀ ਦਿੱਤਾ ਸੀ ਪਰ ਉਹਨਾਂ ਦੇ ਉਪਦੇਸ਼ ਪੂਰਨ ਤੌਰ ਤੇ ਸੰਸਾਰਕ ਨਹੀਂ ਸੀ। ਬੰਦੇ ਨੂੰ ਉਹਨਾਂ ਗੁਨਾਹਗਾਰ ਆਖਿਆ – ਇਹ ਗੁਨਾਹਗਾਰ ਬੰਦਾ ਰੱਬ ਦੇ ਰਸੂਲ ਉੱਤੇ ਵਿਸ਼ਵਾਸ ਲਿਆਂਦੇ ਬਿਨ੍ਹਾਂ ਮੁਕਤ ਨਹੀਂ ਹੋ ਸਕਦਾ। ਪਰ ਗੁਰੂ ਨਾਨਕ ਨੇ ਬੁਰੇ ਭਲੇ ਸਭਨਾਂ ਨੂੰ ਇਕੋ ਨੂਰ ਦੀਆਂ ਕਿਰਨਾਂ ਦੱਸਿਆ। ਇਕੋ ਵਿਸ਼ਾਲ ਜੀਵਨ ਸਾਗਰ ਦੀਆਂ ਉੱਚੀਆਂ ਝਿੱਕੀਆਂ ਲਹਿਰਾਂ ਆਖਿਆ –"ਕੌਣ ਭਲੇ, ਕੌਣ ਮੰਦੇ" ਦਾ ਸਵਾਲ ਪੁੱਛ ਕੇ ਪੁੰਨਾਂ ਪਾਪਾਂ ਦੀ ਸਾਂਭੀ ਗੱਠੜੀ ਖਿਲਾਰ ਦਿੱਤੀ। ਉਹਨਾਂ

ਨੇ ਵੰਗਾਰ ਕੇ ਆਖਿਆ ਕਿ ਮਨੁੱਖ ਕਿਸੇ ਹਠ ਤਪ, ਦੇਵੀ ਦੇਵ, ਮੜ੍ਹੀ ਮਜ਼ਾਰ, ਤੀਰਥ ਧਾਮ ਦਾ ਮੁਥਾਜ ਨਹੀਂ।

ਮਨੁੱਖ ਨੂੰ ਗੁਰੂ ਨਾਨਕ ਨੇ "ਨਿਰਭਓ ਨਿਰਵੈਰ ਅਕਾਲ ਮੂਰਤ" ਹਸਤੀ ਦਾ ਭਾਗ ਆਖਿਆ। ਏਸ ਹਸਤੀ ਦਾ ਸਿਮਰਨ ਹੀ ਮਨੁੱਖ ਨੂੰ ਆਪਦੇ ਅਸਲੇ ਨਾਲ ਸੰਯੁਕਤ ਰੱਖਣ ਤੇ ਉਹਦੇ ਕੋਲੋਂ ਸਹੀ ਅਮਲ ਕਰਾਣ ਲਈ ਕਾਫ਼ੀ ਹੈ, ਏਸ ਦ੍ਰਿਸ਼ਟੀਕੋਣ ਵਿਚੋਂ ਜ਼ਿੰਦਗੀ ਨੂੰ ਵੇਖਿਆ ਕੋਈ ਬੇਗਾਨਾ ਨਹੀਂ ਦਿਸਦਾ, ਕੋਈ ਪ੍ਰਦੇਸੀ, ਕੋਈ ਅਧਰਮੀ, ਕੋਈ ਨਿਗੁਣਾ ਨਹੀਂ ਦਿਸਦਾ। ਸਭ ਨਾਲ ਸਭ ਦੇ ਹਿੱਤ ਸਾਂਝੇ ਦਿਸ ਪੈਂਦੇ ਹਨ, ਸਾਰੀ ਦੁਨੀਆਂ ਸਾਡੇ ਪਿਆਰ ਤੇ ਸਾਡੀ ਹਮਦਰਦੀ ਦੀ ਪਾਤਰ ਭਾਸਣ ਲਗ ਪੈਂਦੀ ਹੈ।

ਕਿਰਤ ਕਮਾਈ ਨੂੰ ਕਰਤੇ ਦੀ ਸ਼ਿਰੋਮਣੀ ਪੂਜਾ ਆਖ ਕੇ ਉਹਨਾਂ ਜ਼ਿੰਦਗੀ ਦੇ ਮੁਖ-ਉਸਰੀਏ, ਕਾਮੇ ਤੇ ਕਿਸਾਨ ਦਾ ਉਤਸ਼ਾਹ ਸਿਖਰੇ ਚਾੜ੍ਹ ਦਿੱਤਾ, ਤੇ ਇਹ ਛਾਲਾਂ ਮਾਰਦਾ ਉਤਸ਼ਾਹ ਹੀ ਪੰਜਾਬ ਦੀ ਖੁਸ਼ਹਾਲੀ ਦਾ ਭੇਤ ਹੈ। ਦੇਸ ਦੇ ਬਟਵਾਰੇ ਸਮੇਂ 1947 ਵਿੱਚ ਜਦੋਂ ਪੰਜਾਬ ਉੱਤੇ ਅਨੋਖੀ ਮੁਸੀਬਤ ਆਈ, ਤਾਂ ਜਿਥੇ ਜਿਥੇ ਵੀ ਪੰਜਾਬੀ ਗਿਆ, ਉਸ ਨੇ ਓਥੇ ਹੀ ਕੰਮਾਂ ਦੀ ਖੱਡੀ ਗੱਡ ਦਿੱਤੀ। ਤਰ੍ਹਾਂ-ਤਰ੍ਹਾਂ ਦੇ ਨਵੇਂ ਕੰਮ ਚਾਲੂ ਕਰ ਲਏ। ਇਹ ਕਰਿਸ਼ਮਾਂ ਕਾਮਿਆਂ ਨੂੰ ਤਕਦੀਰ ਦੇ ਬਾਦਸ਼ਾਹ ਆਖਣ ਵਾਲੇ ਗੁਰੂ ਨਾਨਕ ਦਾ ਹੈ। ਬੱਚਿਆਂ ਤੇ ਇਸਤਰੀਆਂ ਦੀ ਜ਼ਿੰਦਗੀ ਵਿੱਚ ਮਹਾਨ ਤਬਦੀਲੀਆਂ ਲਿਆਣ ਲਈ ਗੁਰੂ ਨਾਨਕ ਦੇ ਜਤਨ ਬੜੇ ਮਹੱਤਤਾ ਭਰੇ ਹਨ। ਉਹਨਾਂ ਤੋਂ ਪਹਿਲਾਂ ਬੱਚਿਆਂ ਦੀ ਮਾਂ, ਇਸਤਰੀ ਨੂੰ ਘਰ ਦੀ ਦਾਸੀ ਗਿਣਿਆ ਜਾਂਦਾ ਸੀ, ਤੇ ਸਮਾਜਕ ਜੀਵਨ ਵਿੱਚ ਉਹਦੀ ਕੋਈ ਖਾਸ ਥਾਂ ਨਹੀਂ ਸੀ ਹੁੰਦੀ, ਤੇ ਜਿਥੇ ਮਾਂ ਦੀ ਕੋਈ ਪਦਵੀ ਨਾ ਹੋਵੇ, ਓਥੇ ਉਹਦੇ ਜਾਏ ਬੱਚੇ ਦੀ ਵੀ ਕੋਈ ਕਦਰ ਨਹੀਂ ਹੋ ਸਕਦੀ। ਜਦੋਂ ਬੱਚਾ ਮਰਦ ਬਣ ਕੇ ਕੋਈ ਥਾਂ ਆਪਦੇ ਲਈ ਬਣਾਉਂਦਾ ਸੀ, ਉਦੋਂ ਹੀ ਉਹ ਕਿਸੇ ਗਿਣਤੀ ਵਿੱਚ ਆਉਂਦਾ ਸੀ। ਪਰ ਗੁਰੂ ਨਾਨਕ ਨੇ ਬੱਚੇ ਦੀ ਮਾਂ ਨੂੰ "ਰਾਜਿਆਂ ਦੀ ਜਣਨੀ" ਆਖ ਕੇ ਉਹਦੇ ਬੱਚੇ ਦੀ ਵੀ ਸਮਾਜਕ ਜ਼ਿੰਦਗੀ ਵਿੱਚ ਉਚੇਰੀ ਥਾਂ ਬਣਾ ਦਿੱਤੀ।

ਨਿਰਪੱਖ ਆਤਮਾਵਾਂ, ਜਿਨ੍ਹਾਂ ਨੇ ਗੁਰੂ ਨਾਨਕ ਦੇ ਜੀਵਨ ਤੇ ਉਹਨਾਂ ਦੇ ਉਪਦੇਸ਼ਾਂ ਨੂੰ ਘੋਖਿਆ ਹੈ, ਉਹ ਇਹਨਾਂ ਨੂੰ ਮਨੁਖੀ ਇਤਿਹਾਸ ਦਾ ਬੜਾ ਵੱਡਾ ਬੰਦੀ ਛੋੜ, ਮੁੱਕਤੀ-ਦਾਤਾ ਤੇ ਖੁਸ਼ੀ ਦਾਤਾ ਆਖਣ ਲੱਗ ਪਈਆਂ ਹਨ। ਮੈਂ ਆਪਣੇ ਹਿੰਦੂ ਭਰਾਵਾਂ ਨੂੰ ਉਸ ਪੰਜਾਬ ਦਾ ਚੇਤਾ ਕਰਾਉਣਾ ਚਾਹੁੰਦਾ ਹਾਂ ਜਿਹੜਾ ਪੰਜਾਬ ਏਸ ਖੁਸ਼ੀ-ਦਾਤਾ ਗੁਰੂ ਨਾਨਕ ਦਾ ਨਿਸ਼ਾਨਾ ਸੀ।

ਉਹਨਾਂ ਨੇ ਆਪਣੇ ਪੰਜਾਬ ਨੂੰ ਅਤਿ ਸੋਗੀ ਅਵਸਥਾ ਵਿੱਚ ਵੇਖਿਆ। ਓਸ ਪੰਜਾਬ ਦੇ ਹਿੰਦੂਆਂ ਵਿੱਚ ਮਨੁੱਖੀ ਅਣਖ, ਪ੍ਰਦੇਸੀ-ਹਮਲਾਵਰਾਂ ਤੇ ਮੁਤੱਸਬ ਹਾਕਮਾਂ ਨੇ, ਕੁਚਲ ਛੱਡੀ ਸੀ। ਪੰਜਾਬੀ ਹਿੰਦੂ "ਜ਼ਾਤ ਪਾਤ ਦੇ ਘੁਰਨਿਆਂ" ਵਿੱਚ ਸੁੱਕੜੇ ਤੇ ਖੇਰੂ-ਖੇਰੂ ਹੋਏ ਪਏ ਸਨ। ਪਰ ਗੁਰੂ ਨਾਨਕ ਦੀ ਸਿੱਖਿਆ ਤੇ ਉਸਦੀ ਜੀਵਨੀ ਨੇ ਇਸ ਪੰਜਾਬ ਦਾ ਕਾਇਆ-ਕਲਪ ਕਰ ਦਿੱਤਾ ਤੇ ਨਾਨਕ ਦੀ ਸਿੱਖਿਆ ਲੜੀ ਨੇ ਅੰਤ ਵਿੱਚ ਪੰਜਾਬ ਨੂੰ ਕੌਮੀ ਏਕਤਾ ਵਿੱਚ ਪਰੋ ਕੇ ਪ੍ਰਦੇਸੀ ਹਕੂਮਤ ਦੀ ਥਾਂ ਆਪਣਾ ਰਾਜ ਕਾਇਮ ਕਰ ਦਿੱਤਾ, ਉਸ ਗੁਰੂ ਦੇ ਅਸਲੀ ਮਿਸ਼ਨ ਵੱਲ ਮੈਂ ਆਪਣੇ ਸਤਿਕਾਰੇ ਹਿੰਦੂ ਵੀਰਾਂ ਦਾ ਅੱਜ ਖਾਸ ਧਿਆਨ ਦੁਆਉਣਾ ਚਾਹੁੰਦਾ ਹਾਂ।

ਗੁਰੂ ਨਾਨਕ ਉਸ ਵੇਲੇ ਆਪਣੇ ਲੋਕਾਂ ਦੀ ਹੀਣੀ ਅਵਸਥਾ ਨਾ ਸਹਾਰ ਸਕੇ, ਤੇ ਉਹਨਾਂ ਨੇ ਬਾਦਸ਼ਾਹਾਂ ਦੇ ਖਿਲਾਫ਼ ਤੇ ਧਰਮ ਦੇ ਸੋਮੇ ਬੰਨ੍ਹ ਰੱਖਣ ਵਾਲੇ ਪੰਡਤਾਂ ਪ੍ਰੋਹਤਾਂ ਦੇ ਖਿਲਾਫ਼ ਅਜਿਹੀ ਦਲੇਰ ਆਵਾਜ਼ ਉਠਾਈ ਸੀ, ਜਿਹੋ ਜਿਹੀ ਅੱਜ ਖੁਲ੍ਹਾਂ ਦੇ ਅਖੌਤੀ ਯੁਗ ਵਿੱਚ ਵੀ ਉਠਾਉਣੀ ਮੁਸ਼ਕਲ ਜਾਪਦੀ ਹੈ। ਗੁਰੂ ਨਾਨਕ ਹਿੰਦੂ ਸਨ, ਤੁਹਾਡਾ ਆਪਣਾ ਆਪ ਸੀ। ਉਹਨਾਂ ਦਾ ਮਨੋਰਥ ਹਿੰਦੂਆਂ ਨਾਲੋਂ ਵੱਖਰਾ ਧਰਮ ਚਲਾਉਣਾ ਨਹੀਂ ਸੀ, ਉਹਨਾਂ ਦਾ ਮਨੋਰਥ ਪੰਜਾਬੀ ਹਿੰਦੂਆਂ ਦੀ ਧਾਰਮਿਕਤਾ ਨੂੰ ਟੁੰਬ ਕੇ ਉਹਨਾਂ ਦੇ ਸਮਾਜਿਕ ਜੀਵਨ ਦਾ ਪੱਧਰ ਉੱਚਾ ਕਰਨਾ, ਉਹਨਾਂ ਨੂੰ ਆਪਣੀ ਜ਼ੁਬਾਨ ਦਾ ਮਾਣ ਦੇਣਾ, ਤੇ ਉਹਨਾਂ ਵਿਚੋਂ ਊਚ ਨੀਚ ਦਾ ਭਰਮ ਹਟਾ ਕੇ ਸਾਰਿਆਂ ਨੂੰ ਬਰਾਬਰੀ ਦਾ ਬਲ ਦੇਣਾ ਸੀ, ਤਾਂ ਜੋ ਉਹ ਇੱਕ ਕੰਮ ਵਿੱਚ ਸੰਯੁਕਤ ਹੋ ਸਕਣ।

ਗੁਰੂ ਨਾਨਕ ਦੀ ਏਸ ਸਰਲ ਸੱਚੀ ਸਿੱਖਿਆ ਨੇ ਥੋੜੇ ਹੀ ਸਮੇਂ ਵਿੱਚ ਪੰਜਾਬ ਦੀ ਕਾਇਆ ਪਲਟ ਦਿੱਤੀ ਤੇ ਇਸ ਕਾਇਆ ਪਲਟ ਬਾਰੇ ਸਰ ਗੋਕਲ ਚੰਦ ਨਾਰੰਗ ਨੇ ਲਿਖਿਆ ਹੈ:

"ਆਪਣੇ ਪੂਰੇ ਹੋ ਜਾਣ ਸਮੇਂ ਗੁਰੂ ਨਾਨਕ ਨੇ ਹਜ਼ਾਰਾਂ ਹੀ ਹਿੰਦੂਆਂ ਦੀ, ਜਿਹੜੇ ਉਹਨਾਂ ਦੀ ਛੁਹ ਵਿੱਚ

ਆਏ, ਕਾਇਆ ਪਲਟ ਦਿੱਤੀ ਹੋਈ ਸੀ; ਤੇ ਆਪਣੇ ਕੁਲੀਨ ਜੀਵਨ ਤੇ ਪ੍ਰੇਰਨਾ ਭਰਪੂਰ ਉਪਦੇਸ਼ ਨਾਲ ਮੁਲਕ ਵਿੱਚ ਇੱਕ ਨਵਾਂ ਵਾਯੂਮੰਡਲ ਪੈਦਾ ਕਰ ਦਿੱਤਾ ਸੀ ਜਿਸਦੇ ਵਿੱਚ ਸਾਹ ਲਿਆ ਕਿਸੇ ਮਨੁੱਖ ਦੀ ਆਤਮਾ ਨਰੋਈ ਤੇ ਬਲਵਾਨ ਹੋਣੋ ਨਹੀਂ ਸੀ ਰਹਿ ਸਕਦੀ। ਉਹਨਾਂ ਦੇ ਜਨਮ ਲੈਣ ਤੋਂ ਪਹਿਲਾਂ ਪੰਜਾਬੀ ਹਿੰਦੂਆਂ ਦੀ ਜਿਹੋ ਜਿਹੀ ਹਾਲਤ ਸੀ, ਉਸ ਤੋਂ ਬੇਹੱਦ ਚੰਗੇਰੀ ਇਹ ਉਹਨਾਂ ਦੀ ਮ੍ਰਿਤੂ ਸਮੇਂ ਹੋ ਗਈ ਸੀ। ਹਿੰਦੂਆਂ ਦਾ ਅਕੀਦਾ ਉੱਚਾ ਹੋ ਗਿਆ ਸੀ, ਜ਼ਾਤ ਪਾਤ ਦੇ ਬੰਧਨ ਘੱਟ ਗਏ ਸਨ, ਮਨ ਵਧੇਰੇ ਸੁਤੰਤਰ ਹੋ ਗਏ, ਤੇ ਕੌਮੀ ਉੱਨਤੀ ਦੇ ਮਾਰਗ ਉੱਤੇ ਤੁਰਨ ਦੇ ਉਹ ਵਧੇਰੇ ਯੋਗ ਹੋ ਗਏ ਸਨ"

ਪੰਜਾਬ ਦੇ ਅੰਗ ਮੋਕਲੇ ਹੋ ਗਏ, ਕਿ ਸੁੱਚੀ ਕਮਾਈ ਨੂੰ ਪੰਜਾਬੀਆਂ ਨੇ ਆਪਣਾ ਧਰਮ ਮੰਨ ਲਿਆ। ਪੰਜਾਬੀਆਂ ਦੇ ਮਨ ਮੋਕਲੇ ਹੋ ਗਏ ਕਿ ਉਹਨਾਂ ਵਿਚੋਂ ਗੁਰੂ ਨਾਨਕ ਨੇ ਸਾਰੇ ਭਰਮ ਭੁਲੇਖੇ ਕੱਢ ਦਿੱਤੇ। ਹਾਕਮਾਂ ਅੱਗੇ ਮੱਥੇ ਰਗੜਨ ਵਾਲੇ ਨਿਰਬਲ ਪੰਜਾਬੀ ਬਲਵਾਨ ਜੋਧੇ ਬਣਦੇ ਗਏ, ਤੇ ਓੜਕ ਉਹਨਾਂ ਨੇ ਮਹਾਨ ਮੁਗਲਾਂ ਦਾ ਰਾਜ ਖਤਮ ਕਰ ਕੇ, ਪੰਜਾਬ ਵਿੱਚ ਸਭ ਤੋਂ ਪਹਿਲਾਂ ਸਵਰਾਜ ਕਾਇਮ ਕਰ ਲਿਆ।

ਏਸ ਸਵਰਾਜ ਦਾ ਪਹਿਲਾਂ ਸੰਕੇਤ ਗੁਰੂ ਨਾਨਕ ਦੀ ਉਸ ਸਿੱਖਿਆ ਵਿੱਚ ਹੈ ਜਿਸਦੇ ਰਾਹੀਂ ਉਹਨਾਂ ਮਨੁੱਖ ਨੂੰ ਸੁਚੇਤ ਕੀਤਾ ਕਿ ਉਹ ਆਪਣੇ ਆਪ ਨੂੰ ਨਿਗੂਣਾ ਕਦਾਚਿਤ ਨਾ ਸਮਝੇ। ਉਹਨਾਂ ਇਹ ਵੀ ਦੱਸਿਆ ਕਿ ਇਹੀ ਜੀਵਨ ਬੰਦੇ ਦਾ ਹਸਤੀ ਦੇ ਮੈਦਾਨ ਵਿੱਚ ਇਕੋ ਤੇ ਆਖ਼ਰੀ ਹੰਭਲਾ ਹੈ। ਇਹਦੇ ਵਿੱਚ ਆਪਣੀ ਪੂਰੀ ਸ਼ਕਤੀ ਨਾਲ ਜਿੰਨੀ ਉਹ ਛਾਲ ਮਾਰਗੇ ਓਡੀ ਹੀ ਨੇੜੇ ਉਹ ਆਪਣੀ ਮੰਜ਼ਿਲ ਉੱਤੇ ਪਹੁੰਚੇਗਾ।

ਆਖਿਆ ਜਾਂਦਾ ਹੈ, ਗੁਰੂ ਨਾਨਕ ਨਿਰੇ ਧਾਰਮਿਕ ਰਹਿਨੁਮਾ ਸਨ, ਕੌਮ ਸਮਾਜ, ਜਾਂ ਸਿਆਸਤ ਉਹਨਾਂ ਦਾ ਟੀਚਾ ਨਹੀਂ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਗੁਰਸਿੱਖੀ ਨੂੰ ਸਿਆਸਤ ਦਾ ਰੂਪ ਦਿੱਤਾ ਸੀ।

ਧਰਮ ਅਸਲ ਵਿੱਚ ਜ਼ਿੰਦਗੀ ਦਾ ਅਤਿ ਗੰਭੀਰ ਪ੍ਰਗਟਾਵਾ ਹੀ ਹੁੰਦਾ ਹੈ, ਜ਼ਿੰਦਗੀ ਨਾਲੋਂ ਵੱਖਰਾ ਕੋਈ ਨਿਸ਼ਾਨ ਨਹੀਂ ਹੁੰਦਾ। ਜਦੋਂ ਇਹ ਗੰਭੀਰ ਨਹੀਂ ਰਹਿੰਦਾ ਓਦੋਂ ਇਹ ਬੁੱਤ-ਪੂਜ ਬਣ ਕੇ ਰਹਿ ਜਾਂਦਾ ਹੈ। ਉਸ ਵੇਲੇ ਕੌਮ ਦਾ ਸਿਆਸੀ ਵਕਾਰ ਇੱਕ ਦਮ ਘੱਟ ਜਾਂਦਾ ਹੈ। ਉਦੋਂ ਕੋਈ ਮਹਾਂ ਪੁਰਖ ਪਹਿਲਾਂ ਧਰਮ ਨੂੰ ਗੰਭੀਰ ਕਰਨ ਲਈ ਲੋਕਾਂ ਦੇ ਅੰਤਾਕਰਣ ਨੂੰ ਟੁੰਬਦਾ ਹੈ। ਗੰਭੀਰ ਹੋਏ ਧਰਮ ਵਿੱਚ ਸੁਤੰਤਰਤ ਲਗਨ ਆਪ ਮੁਹਾਰੇ ਉੱਠਦੀ ਹੈ। ਇਹ ਲਗਨ ਗੰਭੀਰ ਹੋਏ ਮਨੁੱਖ ਨੂੰ ਸਿਰਫ਼ ਰੂਹਾਨੀ ਪੱਖੋਂ ਹੀ ਨਹੀਂ, ਸਗੋਂ ਸਿਆਸੀ ਤੇ ਸਮਾਜੀ ਪੱਖੋਂ ਵੀ ਬਲਵਾਨ ਕਰਦੀ ਹੈ।

ਗੁਰੂ ਨਾਨਕ ਦੀ ਧਰਮ-ਸਿੱਖਿਆ ਨਾਲ ਬਲਵਾਨ ਹੋਏ ਲੋਕਾਂ ਦੀ ਆਤਮਕ ਨੀਂਹ ਉੱਤੇ ਗੁਰੂ ਗੋਬਿੰਦ ਸਿੰਘ ਨੇ ਇੱਕ ਸ਼ਾਨਦਾਰ ਸਿਆਸੀ ਮਹਿਲ ਉਸਾਰਿਆ ਸੀ। ਗੁਰੂ ਗੋਬਿੰਦ ਸਿੰਘ ਗੁਰੂ ਨਾਨਕ ਦੀ ਹੀ ਸੰਪੂਰਨਤਾ ਸਨ।

ਸਿੱਖਾਂ ਦਾ ਬਾਹਰ ਮੁੱਖੀ ਰੂਪ ਪੰਜਾਬੀ ਹਿੰਦੂਆਂ ਨਾਲੋਂ ਸੌ ਵੱਖਰਾ ਪਿਆ ਹੋਵੇ, ਹਿੰਦੂ ਤੇ ਸਿੱਖ ਇਕੋ ਪੰਜਾਬੀ ਰੂਪ ਦੇ ਦੋ ਰੌਂ ਹਨ। ਇੱਕ ਛੋਟਾ ਨਹੀਂ, ਦੂਜਾ ਵੱਡਾ ਨਹੀਂ, ਇਹਨਾਂ ਦੇ ਹਿੱਤ ਇੱਕੋ ਹਨ, ਸਵਾਲ ਇੱਕੋ ਹਨ। ਗੁਰਦੁਆਰਿਆਂ ਦੀ ਧਰਮ-ਪ੍ਰਣਾਲੀ ਮੰਦਰਾਂ ਦੀ ਧਰਮ ਪ੍ਰਣਾਲੀ ਨਾਲੋਂ ਵੱਖਰੀ ਪਈ ਹੋਵੇ, ਪਰ ਦੋਹਾਂ ਵਿੱਚ ਸਾਂਝੀ ਭਾਰਤੀ ਸੰਸਕ੍ਰਿਤੀ ਦੀ ਪ੍ਰਦਰਸ਼ਨੀ ਹੈ, ਇਹ ਅੰਤਰ ਸਮ-ਸਰੂਪਤਾ ਮਸਜਿਦਾਂ, ਗਿਰਜਿਆਂ ਵਿੱਚ ਜਾਂ ਹੋਰ ਧਰਮ ਅਸਥਾਨਾਂ ਵਿੱਚ ਨਹੀਂ ਮਿਲਦੀ। ਸਿੱਖ ਹਿੰਦੂ ਧਰਮ ਦੇ ਵਿਸ਼ਾਲ ਬ੍ਰਿਛ ਦੀ ਫਲੀ-ਫੂਲੀ ਸ਼ਾਖ ਹਨ। ਇਹਨਾਂ ਦਾ ਪਹਿਰਾਵਾ ਵੱਖਰਾ ਹੈ, ਸਰੂਪ ਵਿੱਚ ਵੀ ਕੁਝ ਭਿੰਨਤਾ ਹੈ, ਕਿਉਂਕਿ ਇਹ ਹਿੰਦੂ ਧਰਮ ਦੇ ਰੱਖਿਅਕ ਸੈਨਿਕਾਂ ਦੀ ਮੋਹਰਲੀ ਗਾਰਦ ਸਨ। ਗੁਰਸਿੱਖੀ ਵੱਖਰਾ ਮਜ਼ਬ ਨਹੀਂ, ਇਹ ਹਿੰਦੂਆਂ ਵਿੱਚੋਂ ਹੀ ਮੋਹਰੇ ਆਏ ਵਲੰਟੀਅਰਾਂ ਦਾ ਖਾਲਸਾ ਦਲ ਹੈ। ਦਲ ਦੀ ਵੱਖਰੀ ਵਰਦੀ ਇਸਨੂੰ ਕੌਮ ਨਾਲੋਂ ਵੱਖਰਿਆਂ ਨਈਂ ਕਰਦੀ। ਕੌਮ ਨਾਲ ਸਾਂਝ ਇਸ ਦੀ ਅਟੁੱਟ ਹੈ। ਆਪਣੇ ਛੋਟੇ ਜਿਹੇ ਦਿਲ ਦੀ ਪੂਰੀ ਨਿਰਮਾਣਤਾ ਨਾਲ ਮੈਂ ਹਿੰਦੂ ਵੀਰਾਂ ਦੀ ਸੇਵਾ ਵਿੱਚ ਬੇਨਤੀ ਕਰਦਾ ਹਾਂ ਕਿ ਤੁਸੀਂ ਦੇਸ਼ ਵਿੱਚ ਬਹੁਗਿਣਤੀ ਹੋ, ਪੰਜਾਬ ਵਿੱਚ ਵੀ ਬਹੁਗਿਣਤੀ ਹੋ। ਤੁਹਾਡੇ ਸਿੱਖ ਵੀਰਾਂ ਦਾ ਘਰ ਇਕੋ ਇਹ ਸਾਂਝਾ ਪੰਜਾਬ ਹੈ। ਤੁਸੀਂ ਭੁੱਲੋ ਨਾ ਕਿ ਇਹਨਾਂ ਸਿੱਖਾਂ ਨੇ ਹਿੰਦੂ ਧਰਮ ਦੀ ਹਸਤੀ ਤੇ ਅਣਖ ਕਾਇਮ ਰੱਖਣ ਲਈ ਕੁਝ ਵੀ ਨਿਆਰਾ ਨਹੀਂ ਸੀ ਕੀਤਾ, ਸਗੋਂ ਇਨ੍ਹਾਂ ਨੇ ਤਾਂ ਆਪਣਾ ਸਭ ਕੁਝ ਵਾਰ ਦਿੱਤਾ ਸੀ। ਗੁਰੂ ਅਰਜਨ, ਗੁਰੂ ਤੇਗ਼ ਬਹਾਦਰ, ਗੁਰੂ ਗੋਬਿੰਦ ਸਿੰਘ, ਉਹਨਾਂ ਦੇ ਚਾਰੇ ਪੁੱਤਰਾਂ ਤੇ

ਉਹਨਾਂ ਦੇ ਅਨੇਕਾਂ ਸਾਥੀਆਂ ਨੇ ਸਿਰਫ਼ ਹਿੰਦੂ ਧਰਮ ਦੀ ਰੱਖਿਆ ਲਈ ਹੀ ਜਾਨਾਂ ਦਿੱਤੀਆਂ ਸਨ ਤੇ ਐਸਾ ਕੋਈ ਵੀ ਸਮਾਂ ਅਜੇ ਤੱਕ ਸਾਰੇ ਸਿੱਖ ਇਤਿਹਾਸ ਵਿੱਚ ਆਇਆ ਨਹੀਂ, ਜਦੋਂ ਸਿੱਖਾਂ ਦੀ ਸਮੁੱਚੀ ਸੋਚ, ਫ਼ਿਰਕੂ ਹੋਈ ਹੋਵੇ। ਰਣਜੀਤ ਸਿੰਘ ਦੇ ਸਮੇਂ ਵੀ ਸਿੱਖ ਫ਼ਿਰਕੂ ਨਹੀਂ ਸਨ। ਅੰਗਰੇਜ਼ਾਂ ਕੋਲੋਂ ਆਜ਼ਾਦੀ ਲੈਣ ਦੇ ਸੰਗਰਾਮ ਵਿੱਚ ਸਿੱਖ ਫਿਰਕੂ ਨਾ ਹੋਏ। ਬਟਵਾਰੇ ਸਮੇਂ, ਜਦੋਂ ਫ਼ਿਰਕੂਪੁਣਾ ਉਚੇਚੀਆਂ ਰਿਆਇਤਾਂ ਲੈ ਸਕਦਾ ਸੀ, ਸਿੱਖ ਫਿਰਕੂ ਨਾ ਹੋਏ। ਫਿਰ ਹੁਣ ਜਦੋਂ ਕੌਮੀ ਤਰੱਕੀ ਦੇ ਅਨੇਕਾਂ ਵਸੀਲੇ ਸਾਂਝੇ ਹੱਥਾਂ ਵਿੱਚ ਆ ਚੁੱਕੇ ਹਨ, ਤੇ ਪੰਜਾਬ ਦਾ ਭਵਿੱਖ ਹੁਣ ਇਕੋ ਸਾਂਝੇ ਹੰਭਲੇ ਦਾ ਮੁਥਾਜ ਹੈ, ਉਦੋਂ ਸਿੱਖ ਕਿਉਂ ਫ਼ਿਰਕੂ ਹੋਣਗੇ?

ਮੈਂ ਸਾਰੇ ਹਿੰਦੂਆਂ ਨੂੰ ਆਮ ਕਰਕੇ, ਤੇ ਪੰਜਾਬੀ ਹਿੰਦੂਆਂ ਨੂੰ ਖਾਸ ਕਰਕੇ ਅਪੀਲ ਕਰਦਾ ਹਾਂ, ਕਿ ਉਹ ਆਪਣੇ ਸਿੱਖ ਭਰਾਵਾਂ ਨੂੰ ਜਜ਼ਬਾਤੀ ਨਿਖੜਵੇਂ ਦੀ ਸਾਹ-ਘੁਟਣੀ ਵਿੱਚ ਨਾ ਪੈਣ ਦੇਣ। ਇਹ ਦਸ਼ਾ ਸ਼ਖਸ਼ਾਂ ਲਈ ਤਾਂ ਖ਼ਤਰਨਾਕ ਹੁੰਦੀ ਹੀ ਹੈ, ਕੌਮਾਂ ਤੇ ਜਮਾਤਾਂ ਲਈ, ਇਹ ਹੋਰ ਵੀ ਭਿਆਨਕ ਹੁੰਦੀ ਹੈ। ਸਿੱਖਾਂ ਨਾਲ ਇਉਂ ਸਲੂਕ ਕਰੋ ਜਿਉਂ ਕੋਈ ਸਿਆਣਾ, ਸੁਹਿਰਦ ਤੇ ਬਲਵਾਨ ਵੱਡਾ ਭਰਾ ਆਪਣੇ ਛੋਟੇ ਬਾਗ਼ੀ ਭਰਾ ਨਾਲ ਕਰਦਾ ਹੈ। ਉਹ ਸਬਕ ਸਿਖਾਉਣ ਲਈ ਭਰਾ ਦੀ ਅਣਖ ਨਹੀਂ ਕੁੱਚਲਦਾ, ਉਹ ਹਰ ਹੀਲੇ ਭਰਾ ਨੂੰ ਆਪਣੀ ਬਾਹ ਬਨਣ ਲਈ ਜਿੱਤ ਲੈਣ ਦਾ ਯਤਨ ਕਰਦਾ ਹੈ, ਭਰਾਵਾਂ ਦੀ ਬਾਂਹ ਦਾ ਬਲ ਸਾਡਾ ਆਪਣਾ ਬਲ ਹੁੰਦਾ ਹੈ।

ਤੁਹਾਡੇ ਗੁਰੂ ਨਾਨਕ - ਜਿਸ ਗੁਰੂ ਨੂੰ ਮੁਸਲਮਾਨਾਂ ਨੇ ਵੀ ਆਪਣਾ ਮੁਰਸ਼ਦ ਆਖਿਆ ਸੀ - ਦੇ ਨੂਰਾਨੀ ਮੁੱਖ ਦਾ ਚੇਤਾ ਕਰਾ ਕੇ ਮੈਂ ਸਮੂਹ ਹਿੰਦੂਆਂ ਅੱਗੇ ਬੇਨਤੀ ਕਰਦਾ ਹਾਂ ਕਿ ਉਹ ਬਹਾਦਰ ਤੇ ਸਰਲ ਸਿੱਖਾਂ ਦੀ ਅਣਖ ਨੂੰ ਆਪਣੀ ਹੀ ਅਣਖ ਸਮਝਣ। ਸਿੱਖਾਂ ਦਾ ਮਨ ਜਿੱਤਣਾ ਕੋਈ ਔਖੀ ਗੱਲ ਨਹੀਂ ਤੇ ਉਹਨਾਂ ਦੀ ਇਹ ਜਿੱਤ ਸਾਰੇ ਪੰਜਾਬ, ਸਾਰੇ ਭਾਰਤ ਦੀ ਜਿੱਤ ਮੰਨੀ ਜਾਏਗੀ।

ਸਿੱਖ ਇੱਕ ਬੜਾ ਛੋਟਾ ਭਾਈਚਾਰਾ ਹਨ। ਇਹਨਾਂ ਨੂੰ ਬੇ-ਤੌਖਲਾ ਰੱਖਣਾ ਕਰੋੜਾਂ ਹਿੰਦੂ ਭਰਾਵਾਂ ਦਾ ਅਖ਼ਲਾਕੀ ਫ਼ਰਜ ਹੈ। ਹਿੰਦੂਆਂ ਦਾ ਮੁਲਕੀ ਹੱਕਾਂ ਦੇ ਮਾਮਲੇ ਵਿੱਚ ਸਿੱਖਾਂ ਨਾਲ ਸਾਵਿਆਂ ਹੋਣ ਦਾ ਜਤਨ ਬਿਲਕੁੱਲ ਸ਼ੋਭਦਾ ਨਹੀਂ। ਸਿੱਖਾਂ ਨੂੰ ਉਹਨਾਂ ਦੇ ਹਿੱਸੇ ਨਾਲੋਂ ਬਹੁਤਾ ਦੇਣ ਵਿੱਚ ਹੀ ਹਿੰਦੂਆਂ ਦੀ ਸ਼ੋਭਾ ਹੈ। ਏਸੇ ਹੀ ਤਰ੍ਹਾਂ ਹਿੰਦੂ ਬਹੁਗਿਣਤੀ ਸਿੱਖਾਂ ਦੀ ਘੱਟ ਗਿਣਤੀ ਨੂੰ ਹਮੇਸ਼ਾ ਆਪਣਾ ਦਿਲਦਾਦਾ ਬਣਾਈ ਰੱਖ ਸਕਦੀ ਹੈ।

ਗੁਰੂ ਨਾਨਕ ਹਿੰਦੂਆਂ ਦੇ ਗੁਰੂ ਪਹਿਲਾਂ ਤੇ ਪਿਛੋਂ ਸਿੱਖਾਂ ਦੇ ਹਨ; ਤੇ ਜਦੋਂ ਮਨੁੱਖੀ ਇਤਿਹਾਸ ਵਧੇਰੇ ਇਨਸਾਫ਼ ਨਾਲ ਲਿਖਿਆ ਗਿਆ ਤਾਂ ਪੰਜਾਬ ਇਤਿਹਾਸ ਦੇ ਹੀ ਨਹੀਂ, ਗੁਰੂ ਨਾਨਕ ਸਮੁੱਚੇ ਮਨੁੱਖੀ ਇਤਿਹਾਸ ਦੇ ਪਰਮ ਮਨੁੱਖਾਂ ਵਿੱਚ ਗਿਣੇ ਜਾਣਗੇ। ਇਹ ਉਹਨਾਂ ਵਿਰਲੇ ਮਹਾਂਪੁਰਖਾਂ ਵਿਚੋਂ ਹਨ, ਜਿਨ੍ਹਾਂ ਨੇ ਸੰਸਾਰਿਕਤਾ ਉੱਤੇ ਜੁਗਾਂ-ਜੁਗਾਂਤਰਾਂ ਦੀ ਰਸਮੀ ਧਾਰਮਿਕਤਾ ਦਾ ਕੱਕਰ ਹੂੰਝ ਸੁਟਿਆ ਸੀ, ਜੀਉਣ ਦੀਆਂ ਖੁਸ਼ੀਆਂ ਨੂੰ ਸੁਰਖਰੂ ਕਰਨ ਤੇ ਕਿਰਤ ਦੀ ਬਾਦਸ਼ਾਹਤ ਦਾ ਐਲਾਨ ਕਰਨ ਵਾਲਾ ਨਿਰਾਲਾ ਰੂਹਾਨੀ ਮਹਾਂਪੁਰਖ ਗੁਰੂ ਨਾਨਕ ਸੀ।

ਪਿਆਰ ਤੇ ਕੋਮਲਤਾ, ਦਲੇਰੀ ਤੇ ਨਿੱਡਰਤਾ ਦੇ ਪੁੰਜ ਅਤੇ ਰੌਸ਼ਨ ਦਿਮਾਗੀ ਦੇ ਪ੍ਰਸ਼ੰਸ਼ਕ ਗੁਰੂ ਨਾਨਕ ਜੀ ਦੀ ਇਹ ਸਿੱਖਿਆ ਮੈਂ ਆਪਣੇ ਹਿੰਦੂ ਸਿੱਖ ਭਰਾਵਾਂ ਨੂੰ ਯਾਦ ਕਰਾਉਂਦਾ ਹਾਂ ਕਿ ਅਸੀਂ ਸਾਰੇ ਹੀ ਇਕੋ ਪਿਤਾ ਦੇ ਬਾਰਕ ਹਾਂ ਤੇ ਸਾਰਿਆਂ ਕੋਲੋਂ ਸਾਰਿਆਂ ਲਈ ਭਰਾਵਲੀ ਦੀ ਦਾਤ ਮੰਗਦਾ ਹਾਂ, ਤੇ ਆਪਣੇ ਸੁਘੜ ਵੀਰਾਂ ਨੂੰ ਯਾਦ ਕਰਾਉਣਾ ਚਾਹੁੰਦਾ ਹਾਂ ਕਿ ਸਾਡਾ ਪੰਜਾਬ ਕਈ ਪੱਖਾਂ ਤੋਂ ਭਾਰਤ ਦਾ ਅਦੁਤੀ ਸੂਬਾ ਹੈ। ਇਹਦੀ ਜ਼ੁਬਾਨ, ਇਸਦਾ ਸਭਿਆਚਾਰ, ਇਸਦੇ ਲੋਕ ਗੀਤਾਂ ਵਿੱਚ, ਪੰਡਿਤ ਜਵਾਹਰ ਲਾਲ ਜੀ ਦੇ ਕਹਿਣ ਅਨੁਸਾਰ, ਅੰਤਾਂ ਦੀ ਜਾਨ ਹੈ। ਜੇ ਪੰਜਾਬੀ ਹਿੰਦੂ ਤੇ ਸਿੱਖ ਆਪਣੀ ਅਨਿੱਖੜਵੀਂ ਏਕਤਾ ਦਾ ਅਹਿਸਾਸ ਕਰ ਲੈਣ, ਤਾਂ ਪੰਜਾਬ ਭਾਰਤ ਦਾ ਸ੍ਰੋਮਣੀ ਸੂਬਾ ਬਣ ਸਕਦਾ ਹੈ।

ਹਿੰਦੂ-ਸਿੱਖ ਏਕਤਾ ਲਈ ਆਪਣੀ ਸਾਰੀ ਆਤਮਾ ਨਾਲ ਪ੍ਰਾਰਥਨਾ ਕਰਦਾ ਹੋਇਆ ਮੈਂ ਗੁਰੂ ਨਾਨਕ ਦੀ ਮਹਾਨ ਮਨੁੱਖਤਾ ਨੂੰ ਸ਼ਰਧਾਂਜਲੀ ਭੇਟ ਕਰਦਾ ਹਾਂ। ਮੇਰੇ ਦਿਲ ਦੀਆਂ ਡੂੰਘਾਈਆਂ ਵਿਚੋਂ ਇਸ ਵੇਲੇ ਇਹ ਇੱਛਾ ਉਠ ਰਹੀ ਹੈ: ਪੰਜਾਬ ਖੁਸ਼ਹਾਲ ਜੀਵੇ, ਹਿੰਦੂ-ਸਿੱਖ ਖੁਸ਼ਹਾਲ ਜੀਵਣ, ਭਾਰਤ ਖੁਸ਼ਹਾਲ ਜੀਵੇ ਤੇ ਖੁਸ਼ਹਾਲ ਜੀਵੇ ਸਾਡੀ ਦੁਨੀਆ।

**9417924009**

**********



# ਨਾਨਕ ਬਾਣੀ ਦੀ ਵਿਗਿਆਨਕ ਦ੍ਰਿਸ਼ਟੀ

**ਦਲਜੀਤ ਕੌਰ ਦਾਊਂ**

ਗੁਰੂ ਨਾਨਕ ਦੇਵ ਜੀ 15ਵੀਂ ਸਦੀ ਦੇ ਉੱਚ ਪਾਏ ਦੇ ਦਾਰਸ਼ਨਿਕ, ਸਮਾਜ ਸੁਧਾਰਕ, ਧਾਰਮਿਕ ਅਤੇ ਰਾਜਨੀਤਕ ਨੀਤੀਵੇਤਾ, ਅਰਥ ਵਿਗਿਆਨੀ, ਕੁਦਰਤ ਦੇ ਭੇਦਾਂ ਦੇ ਗਿਆਤਾ, ਮਹਾਨ ਸਾਹਿਤਕਾਰ, ਕਵੀ, ਲਿਖਾਰੀ, ਖੰਡਾਂ ਬ੍ਰਹਿਮੰਡਾਂ, ਧਰਤੀ, ਅਕਾਸ਼, ਪਾਉਣ-ਪਾਣੀ, ਚੰਦ, ਸੂਰਜ, ਤਾਰਾ ਮੰਡਲ ਦੇ ਵਿਗਿਆਨ ਦੀ ਸੋਝੀ ਰੱਖਣ ਵਾਲੇ ਅਤੇ ਅਧਿਆਤਮਵਾਦੀ ਮਹਾਂਪੁਰਸ਼ ਸਨ।

**'ਧੰਨ ਲੇਖਾਰੀ ਨਾਨਕਾ**
**ਜਿਨਿ ਨਾਮੁ ਲਿਖਾਇਆ ਸਚੁ ॥੧॥**

ਦੇ ਮਹਾਂਵਾਕ ਅਨੁਸਾਰ ਉਨ੍ਹਾਂ ਦੀ ਲਿਖਤ ਦਾ ਕੋਈ ਜਵਾਬ ਨਹੀਂ, ਉਨ੍ਹਾਂ ਦੀ ਵਿਗਿਆਨਕ ਸੂਝ-ਸਿਆਣਪ ਅਤੇ ਸੋਚ ਦੀਆਂ ਬਹੁਤ ਸਾਰੀਆਂ ਉਦਾਹਰਣਾਂ ਉਨ੍ਹਾਂ ਦੀ ਰਚੀ ਬਾਣੀ ਵਿੱਚ ਬਿਰਾਜਮਾਨ ਹਨ। ਉਨ੍ਹਾਂ ਦੀ ਸ਼ਾਹਕਾਰ ਬਾਣੀ (ਰਚਨਾ) ਜਪੁਜੀ ਸਾਹਿਬ ਵਿੱਚ ਬਹੁਤ ਸਾਰੀਆਂ ਪਉੜੀਆਂ ਵਿੱਜ ਵਿਗਿਆਨਕ ਤੱਥ ਮਿਲਦੇ ਹਨ। ਜਪੁਜੀ ਸਾਹਿਬ ਦੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਦਾਰਸ਼ਨਿਕਤਾ ਦਾ ਆਧਾਰ ਮੰਨਿਆ ਜਾਂਦਾ ਹੈ। ਇਸ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਨਵੀਂ ਵਿਗਿਆਨਕ ਸੋਚ ਹੈ। ਜੋ ਹੋਰ ਗੁਰੂ ਸਾਹਿਬਾਨਾਂ ਅਤੇ ਭਗਤਾਂ ਦੀ ਬਾਣੀ ਵਿੱਚ ਵੀ ਮਿਲਦੀ ਹੈ। ਇਹੀ ਕਾਰਨ ਹੈ ਕਿ ਗੁਰਬਾਣੀ ਵਿੱਚ ਨਾਨਕ ਨਾਂ ਦਿੱਤਾ ਗਿਆ ਹੈ। ਭਾਵ ਨਾਨਕ ਦੇ ਨਾਂ ਹੇਠਾਂ ਹੀ ਲਿਖੀ ਗਈ ਹੈ। ਭਾਵੇਂ ਉਹ ਕਿਸੇ ਵੀ ਗੁਰੂ ਸਾਹਿਬਾਨ ਦੀ ਬਾਣੀ ਹੋਵੇ।

ਉਪਰੋਕਤ ਕਥਨ ਅਨੁਸਾਰ ਇਸ ਸ੍ਰਿਸ਼ਟੀ ਦੀ ਉਤਪਤੀ ਬਾਰੇ ਜਪੁਜੀ ਸਾਹਿਬ ਦੀ ਇੱਕਵੀਂ ਪਾਉੜੀ ਵਿੱਚ ਲਿਖਦੇ ਹਨ।

**ਕਵਣੁ ਸੁ ਵੇਲਾ ਵਖਤੁ ਕਵਣੁ**
**ਕਵਣ ਥਿਤ ਕਵਣੁ ਵਾਰ॥**
**ਕਵਣਿ ਸਿ ਰੁਤੀ ਮਾਹੁ ਕਵਣੁ**
**ਜਿਤੁ ਹੋਆ ਆਕਾਰੁ॥**

ਉਹ ਆਪੇ ਸੁਆਲ ਕਰਦੇ ਹਨ ਕਿ ਉਹ ਕਿਹੜਾ ਦਿਨ ਸੀ? ਵਕਤ ਕਿਹੜਾ ਸੀ? ਮਹੀਨਾ ਜਾਂ ਰੁੱਤ ਕਿਹੜੀ ਸੀ? ਜਿਸ ਦਿਨ ਇਹ ਸ੍ਰਿਸ਼ਟੀ ਰਚੀ ਗਈ। ਫਿਰ ਅਗਲੀਆਂ ਪੰਕਤੀਆਂ ਵਿੱਚ ਆਪ ਇਸ ਦਾ ਜਵਾਬ ਦਿੰਦੇ ਹਨ।

**ਵੇਲ ਨਾ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ॥**
**ਵਖਤੁ ਨ ਪਾਇਓ ਕਾਦੀਆਂ ਜਿ ਲਿਖਨਿ ਲੇਖੁ ਕੁਰਾਣੁ॥**
**ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ॥**
**ਜਾ ਕਰਤਾ ਸਿਰਠੀ ਕਉ ਸਾਜੈ ਆਪੇ ਜਾਣੈ ਸੋਈ॥**

ਇਸ ਤੋਂ ਪਤਾ ਚਲਦਾ ਹੈ ਕਿ ਨਾ ਕੋਈ ਪੰਡਤ, ਨਾ ਕਾਜੀ, ਨਾ ਜੋਗੀ ਸ੍ਰਿਸ਼ਟੀ ਦੀ ਸਾਜਨਾ ਬਾਰੇ ਦਸ ਸਕੇ, ਨਾ ਹੀ ਇਸ ਦੀ ਸਾਜਨਾ ਬਾਰੇ ਕੋਈ ਬੰਦ ਜਾਂ ਕਲਾਮ ਪੁਰਾਣ, ਕੁਰਾਣ ਵਰਗੇ ਗ੍ਰੰਥਾਂ ਵਿੱਚ ਮਿਲਦਾ ਹੈ।

ਸ੍ਰਿਸ਼ਟੀ ਦੇ ਕਰਤੇ ਬਾਰੇ ਵੀ ਵੱਖ-ਵੱਖ ਧਰਮਾਂ ਦੀਆਂ ਵੱਖ-ਵੱਖ ਰਾਵਾਂ ਹਨ। ਹਿੰਦੂ ਮੱਤ ਅਨੁਸਾਰ ਬ੍ਰਹਮਾਂ, ਵਿਸ਼ਨੂੰ, ਮਹੇਸ਼ ਸ੍ਰਿਸ਼ਟੀ ਨੂੰ ਸਾਜਣ, ਚਲਾਉਣ ਅਤੇ ਖਤਮ ਕਰਨ ਵਾਲੇ ਹਨ। ਇਸਾਈ ਧਰਮ ਅਨੁਸਾਰ ਇਵ ਅਤੇ ਆਦਮ ਤੋਂ ਸ੍ਰਿਸ਼ਟੀ ਸਾਜੀ ਗਈ ਹੈ। ਗੁਰੂ ਨਾਨਕ ਦੇਵ ਜੀ ਨੇ ਸ੍ਰਿਸ਼ਟੀ ਸਾਜਨ ਵਾਲੇ ਨੂੰ ਅਕਾਲ ਪੁਰਖ ੴ ਦਾ ਨਾਂ ਦਿੱਤਾ ਹੈ। ਇਸ ਦੀ ਵਿਆਖਿਆ ਗੁਰਬਾਣੀ ਅਨੁਸਾਰ ਗੁਰੂ ਗ੍ਰੰਥ ਸਾਹਿਬ ਦੇ ਸ਼ੁਰੂ ਵਿੱਚ ਹੀ ਦਿੱਤੀ ਹੈ। ਭਾਵ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਸ਼ੁਰੂ ਹੀ ਹੇਠ ਲਿਖੇ ਸ਼ਬਦ ਤੋਂ ਹੁੰਦੀ ਹੈ।

**ੴ ਸਤਿ ਨਾਮੁ ਕਰਤਾ ਪੁਰਖ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥**

ਭਾਵ ਉਹ ਸਵੈ ਤੋਂ ਪੈਦਾ ਹੋਇਆ ਹੈ। ਉਹ ਨਾ

ਜੰਮਦਾ ਹੈ, ਨਾ ਮਰਦਾ ਹੈ। ਨਾ ਹੀ ਕਿਸੇ ਜੂਨ ਵਿੱਚ ਪੈਂਦਾ ਹੈ। ਇਹ ਜਪੁਜੀ ਸਾਹਿਬ ਦੀ ਬਾਣੀ ਦਾ ਸ਼ੁਰੂ ਭਾਵ ਆਦਿ ਹੈ। ਜਪੁਜੀ ਸਾਹਿਬ ਦੀ ਬਾਣੀ ਹੀ ਗੁਰੂ ਗ੍ਰੰਥ ਸਾਹਿਬ ਦੀ ਆਦਿਕਾ ਹੈ ਉਹ ਅਕਾਲ ਪੁਰਖ ਜੋ ੧ (ਇਕੋ) ਹੈ ਉਹ ਸਵੈ ਤੋਂ ਬਣਿਆ ਹੈ।

ਅਰਬਾਂ ਖਰਬਾਂ ਸਾਲ ਸ੍ਰਿਸ਼ਟੀ 'ਤੇ ਧੁੰਧੂਕਾਰ ਰਿਹਾ। ਭਾਵ ਕੁਝ ਵੀ ਦਿਖਾਈ ਨਹੀਂ ਸੀ ਦਿੰਦਾ। ਫਿਰ ਅਚਾਨਕ ਉਸ ਦੀ ਚੇਤਨਾ ਜਾਗੀ ਤੇ ਉਸਨੇ ਇਹ ਸ੍ਰਿਸ਼ਟੀ ਸਾਜ ਦਿੱਤੀ। ਚੇਤਨਾ ਉਦੋਂ ਵੀ ਬਿਰਾਜਮਾਨ ਸੀ ਜਦੋਂ ਧੁੰਧੂਕਾਰ ਸੀ ਤੇ ਉਸ ਤੋਂ ਵੀ ਪਹਿਲਾਂ ਚੇਤਨਾ ਸੀ। ਇਹ ਸਾਰਾ ਕੁਝ ਉਸ ਗੁਰੂ ਦੀ ਕ੍ਰਿਪਾ ਅਤੇ ਬਖਸ਼ਿਸ਼ ਨਾਲ ਹੋਇਆ। ਗੁਰਪ੍ਰਸਾਦਿ ਦਾ ਅਰਥ ਇਹੋ ਹੈ ਕਿ ਕਈ ਵਿਗਿਆਨੀ ਇਸਨੂੰ ਬਿਗ ਬੈਂਗ (ਵੱਡਾ ਧਮਾਕਾ) ਦਾ ਨਾਂ ਦਿੰਦੇ ਹਨ। ਗੁਰੂ ਗ੍ਰੰਥ ਸਾਹਿਬ ਵਿੱਚ ਧੁੰਧੂਕਾਰ ਅਵਸਥਾ ਬਾਰੇ ਲਿਖਿਆ ਮਿਲਦਾ ਹੈ:

**ਅਰਬਦ ਨਰਬਦ ਧੁੰਧੂਕਾਰਾ**
**ਧਰਣਿ ਨ ਗਗਨਾ ਹੁਕਮ ਅਪਾਰਾ।**
**ਨਾ ਦਿਨੁ ਰੈਨਿ ਨ ਚੰਦੁ ਨਾ ਸੂਰਜ।**
**ਸੁੰਨ ਸਮਾਧ ਲਗਾਇੰਦਾ॥**

ਫਿਰ ਅੱਗੇ ਗੁਰੂ ਨਾਨਕ ਦੇਵ ਜੀ ਨੇ ਲਿਖਿਆ ਹੈ:

**ਭੰਡਿ ਜੰਮੀਐ, ਭੰਡਿ ਨਿਮੀਐ ਭੰਡਉ ਮੰਗਣ ਵੀਆਹੁ॥.....................................**

**ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ॥**

ਇਨ੍ਹਾਂ ਪੰਕਤੀਆਂ ਵਿੱਚ ਸਪੱਸ਼ਟ ਕੀਤਾ ਹੈ ਕਿ ਅਕਾਲ ਪੁਰਖ ਕਿਸੇ ਔਰਤ ਦੀ ਕੁੱਖ ਤੋਂ ਜਨਮ ਨਹੀਂ ਲੈਂਦਾ। ਪਰ ਉਹ ਸਭਨਾਂ ਵਿੱਚ ਰਮਿਆਂ ਹੋਇਆ ਹੈ। ਸਭ ਉਸ ਵਿੱਚ ਬਿਰਾਜਮਾਨ ਹਨ। ਇਸ ਤਰ੍ਹਾਂ ਉਹ 'ਏਕ ਹੈ। ਅਨੇਕ ਹੈ। ਫਿਰ ਏਕ ਹੈ।' ਉਹ ਕਰਤਾ ਪੁਰਖ ਹੈ। ਨਿਰਭਉ ਹੈ। ਨਿਰਵੈਰ ਹੈ।' ਉਹ ਸਭ ਨੂੰ ਸਾਜਣ ਵਾਲਾ ਹੈ। ਉਸ ਦਾ ਕਿਸੇ ਨਾਲ ਕੋਈ ਵੈਰ ਨਹੀਂ। ਉਸ ਨੂੰ ਸਭ ਸਮਾਨ ਹਨ।

ਯੂਰਪ ਦੇ ਵਿਗਿਆਨੀ ਡਾਰਬਨ ਨੇ 18ਵੀਂ ਸਦੀ ਵਿੱਚ ਜਾ ਕੇ ਸ੍ਰਿਸ਼ਟੀ ਦੀ ਉਤਪਤੀ (*Evolutionary Theory*) ਨੂੰ (ਵਿਗਾਸ) ਨਾਲ ਜੋੜਿਆ। ਉਸ ਅਨੁਸਾਰ ਧਰਤੀ 'ਤੇ ਪਹਿਲਾਂ ਪਾਣੀ ਵਾਲੇ ਜੀਵ ਪੈਦਾ ਹੋਏ ਫਿਰ ਥਲ 'ਤੇ ਰੀਂਗਣ ਵਾਲੇ ਤੇ ਫਿਰ ਜੰਗਲੀ ਜੀਵ ਪੈਦਾ ਹੋਏ। ਇਸ ਤੋਂ ਬਾਅਦ ਅਕਾਸ਼ ਵਿੱਚ ਉਡਣ ਵਾਲੇ ਪਰਿੰਦੇ ਪੈਦਾ ਹੋਏ। ਫਿਰ ਮਨੁੱਖ ਦਾ ਪੂਰਵਜ ਬੰਦਰ ਦੀ ਕਿਸਮ ਦਾ ਚਿਪਾਂਜੀ ਪੈਦਾ ਹੋਇਆ। ਉਸ ਦਾ ਸੁਧਿਰਆ ਹੋਇਆ ਰੂਪ ਮਨੁੱਖ ਬਣਿਆ। ਉਨ੍ਹਾਂ ਨੇ ਇੰਗਲੈਂਡ ਵਿੱਚ ਇੱਕ ਬਹੁਤ ਵੱਡਾ ਅਜਾਇਬ ਘਰ ਬਣਾਇਆ ਹੋਇਆ ਹੈ। ਜਿਸਨੂੰ ਡਾਰਬਨ ਦਾ ਸਾਇੰਸ ਅਜਾਇਬ ਘਰ ਕਿਹਾ ਜਾਂਦਾ ਹੈ। ਉਸ ਵਿੱਚ ਮਨੁੱਖ ਦੀ ਉਤਪਤੀ ਦਾ ਇਤਿਹਾਸ ਉਲੀਕਿਆ ਹੋਇਆ ਹੈ। ਉਨ੍ਹਾਂ ਨੇ ਪ੍ਰਯੋਗਸ਼ਾਲਾ ਰਾਹੀਂ ਸਿੱਧ ਵੀ ਕੀਤਾ ਹੋਇਆ ਹੈ।

ਪਰ ਗੁਰੂ ਨਾਨਕ ਦੇਵ ਜੀ ਪਾਸ ਤਾਂ ਉਦੋਂ ਕੋਈ ਪ੍ਰਯੋਗਸ਼ਾਲਾ ਵੀ ਨਹੀਂ ਸੀ। ਜਦੋਂ ਉਨ੍ਹਾਂ ਨੇ ਅਰਬਦ, ਨਰਬਦ ਧੁੰਧੂਕਾਰਾ ਦਾ ਜ਼ਿਕਰ ਕੀਤਾ। ਜਦੋਂ ਉਨ੍ਹਾਂ ਨੇ ਇਸ ਦ੍ਰਿਸ਼ਟੀ ਨਾਲ ਮਿਲਦੀ ਜੁਲਦੀ ਬਾਣੀ ਜਪੁਜੀ ਸਾਹਿਬ ਦੀ ਇਕੀਵੀਂ ਪਉੜੀ ਵਿੱਚ ਰਚ ਦਿੱਤਾ ਸੀ ਕਿ ਸ੍ਰਿਸ਼ਟੀ ਦੇ ਬਣਨ ਦੀ ਕੋਈ ਇੱਕ ਤਰੀਕ ਮਹੀਨਾ ਜਾਂ ਸਾਲ ਨਹੀਂ ਦਸ ਸਕਦਾ। ਇਸ ਤੋਂ ਭਾਵ ਕਿ ਇਹ ਆਪਣੇ ਆਪ ਹੀ ਬਣੀ ਹੈ, ਬਣ ਰਹੀ ਹੈ। ਇਸ ਦਾ ਵਿਗਾਸ (ਵਾਧਾ, ਵਧਣਾ ਫੁੱਲਣਾ) ਹੁੰਦਾ ਰਹੇਗਾ। ਉਨ੍ਹਾਂ ਨੇ ਡਾਰਬਨ ਤੋਂ ਤਿੰਨ ਸਦੀਆਂ ਪਹਿਲਾਂ ਇਹ ਲਿਖ ਦਿੱਤਾ ਸੀ। ਇਹ ਸਭ ਕੁਝ ਕੀ ਸੀ ਉਨ੍ਹਾਂ ਦੀ ਵਿਗਿਆਨਕ ਦ੍ਰਿਸ਼ਟੀ ਹੀ ਸੀ। ਜਦੋਂ ਉਨ੍ਹਾਂ ਨੇ ਅਗੇ ਚਲ ਕੇ ਕਿਹਾ।

**ਪਾਤਾਲਾ ਪਾਤਾਲ ਲਖ ਆਗਾਸਾ ਆਗਾਸ॥**
**ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ॥**
**ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ॥**
**ਨਾਨਕ ਵਡਾ ਆਖੀਐ ਆਪੇ ਜਾਣੈ ਆਪੁ॥**

ਇਸ ਪਉੜੀ ਵਿੱਚ ਗੁਰੂ ਨਾਨਕ ਦੇਵ ਜੀ ਨੇ ਕਿਹਾ ਕਿ ਆਕਾਸ਼ ਉਪਰ ਹੋਰ ਲੱਖਾਂ ਅਕਾਸ਼ ਹਨ। ਇਸੇ ਤਰ੍ਹਾਂ ਧਰਤੀ ਦੇ ਹੇਠਾਂ ਇੱਕ ਪਾਤਾਲ ਨਹੀਂ, ਅਨੇਕਾਂ ਪਾਤਾਲ ਹਨ ਅਗੇ ਫਿਰ ਗੁਰੂ ਜੀ ਨੇ ਧਰਤੀ ਬਾਰੇ ਲਿਖਿਆ ਹੈ।

**ਧਰਤੀ ਹੋਰੁ ਪਰੈ ਹੋਰੁ ਹੋਰੁ**
**ਤਿਸ ਤੇ ਭਾਰੁ ਤਲੈ ਕਵਣੁ ਜੋਰੁ॥**

ਉਨ੍ਹਾਂ ਨੇ ਬਹੁਤ ਪੈਦਲ ਯਾਤਰਾ ਕੀਤੀ, ਕੀ ਪਹਾੜ, ਕੀ ਮੈਦਾਨ, ਕੀ ਦਰਿਆ, ਘਾਟੀਆਂ, ਗੁਫਾਵਾਂ ਵਿੱਚ ਕਦੀ ਠਹਿਰੇ। ਕਦੀ ਦਰਿਆ ਪਾਰ ਕੀਤੇ, ਕਦੀ ਪਹਾੜਾਂ ਤੇ ਚੜ੍ਹੇ, ਇਨ੍ਹਾਂ ਦੀਆਂ ਟੀਸੀਆਂ ਨੂੰ ਛੋਹਿਆਂ ਤਾਂ ਕਿਤੇ ਉਪਰੋਕਤ ਸ਼ਬਦ ਉਚਾਰਿਆ।

ਫਿਰ ਬ੍ਰਹਿਮੰਡ ਦੇ ਫੈਲਾਓ ਬਾਰੇ ਲਿਖਿਆ ਹੈ ਪਸਾਰਾ ਪਾਸਾਰ॥

**ਕੇਤੇ ਇੰਦ ਚੰਦ ਸੂਰਜ ਕੇਤੇ ਕੇਤੇ ਮੰਡਲ ਦੇਸ॥**

ਭਾਵ ਆਕਾਸ਼ ਵਿੱਚ ਬੇਗਿਣਤ ਚੰਦ ਹਨ। ਕਿੰਨੇ ਸੂਰਜ ਹਨ। ਕਿੰਨੇ ਹੀ ਹੋਰ ਤਾਰਿਆਂ ਦੇ ਝੁੰਡ ਅਤੇ ਮੰਡਲ ਦੇਸ ਹਨ। ਫਿਰ ਅੱਗੇ ਲਿਖਿਆ ਹੈ।

**ਕੋਹ ਕਰੋੜੀ ਚਲਤ ਨਾ ਅੰਤ॥** (ਕੋਹ ਰਸਤੇ ਦਾ ਮਾਪ ਹੈ)

ਬ੍ਰਹਿਮੰਡੀ ਗ੍ਰਿਹਾਂ ਤੇ ਹੋਰ ਚੰਦ ਤਾਰਿਆਂ ਦੇ ਝੁੰਡਾਂ ਨੇ ਕਰੋੜਾਂ ਅਰਬਾਂ ਖਰਬਾਂ ਸਾਲਾਂ ਤੋਂ ਕਰੋੜਾਂ ਕੋਹਾਂ ਦਾ ਪੈਂਡਾ ਤਹਿ ਕਰ ਲਿਆ ਹੈ ਤੇ ਅਜੇ ਵੀ ਚਲ ਰਹੇ ਹਨ। ਘੁੰਮ ਰਹੇ ਹਨ।

ਇਸੇ ਤਰ੍ਹਾਂ ਕੋਈ ਦੋ ਦਹਾਕਿਆਂ ਤੋਂ ਵੱਧ ਸਮੇਂ ਤੋਂ ਸੰਸਾਰ ਭਰ ਦੇ ਭੂ-ਵਿਗਿਆਨੀਆਂ ਅਤੇ ਹੋਰ ਅਜੋਕੇ ਵਿਗਿਆਨੀਆਂ ਦੀਆਂ ਆਲਮੀਂ ਤਪਸ਼ ਬਾਰੇ ਕਿਆਸ-ਅਰਾਈਆਂ ਚਲ ਰਹੀਆਂ ਹਨ। ਉਨ੍ਹਾਂ ਦਾ ਕਹਿਣਾ ਹੈ ਕਿ ਗਲੋਬਲ-ਹੀਟ ਕਾਰਨ ਆਉਣ ਵਾਲੇ ਸਮੇਂ 'ਚ ਧਰਤੀ 'ਤੇ ਰਹਿਣ ਵਾਲੇ ਜੀਵ, ਜਾਨਵਰ, ਪੰਛੀ ਤੇ ਮਨੁੱਖ ਦੇ ਜਿੰਦਾ ਰਹਿਣ ਬਾਰੇ ਖਤਰਾ ਖੜ੍ਹਾ ਹੋ ਜਾਵੇਗਾ ਜਾਂ ਉਹ ਤਪਸ਼ ਨਾਲ ਖੁਦ ਹੀ ਸੜ ਭੁੱਜ ਜਾਵੇਗਾ ਜਾਂ ਫਿਰ ਧਰੁਵਾਂ 'ਤੇ ਜੰਮੀ ਬਰਫ਼ ਇੰਨੀ ਪਿੰਘਲ ਕੇ ਜਲ-ਥਲ ਕਰ ਦੇਵੇਗੀ ਕਿ ਧਰਤੀ ਉੱਤੇ ਪਰਲਿਉਂ ਆ ਜਾਵੇਗੀ। ਧਰਤੀ 'ਤੇ ਜੀਵਨ ਖਤਮ ਹੋ ਜਾਵੇਗਾ। ਇਸ ਵਿਚਾਰ ਨੂੰ ਸਿੱਧ ਕਰਨ ਬਾਰੇ ਗੁਰੂ ਗ੍ਰੰਥ ਸਾਹਿਬ ਦੇ ਅੰਗ 276 'ਤੇ ਦਰਜ ਪੰਕਤੀਆਂ ਹਨ।

**"ਕਈ ਬਾਰ ਪਸਰਿਓ ਪਾਸਾਰ॥**

**ਸਦਾ ਸਦਾ ਇਕੁ ਏਕੰਕਾਰ॥**

ਭਾਵ ਅਰਬਾਂ ਖਰਬਾਂ ਸਾਲਾਂ ਵਿੱਚ ਕਈ ਵਾਰ ਧਰਤੀ 'ਤੇ ਜੀਵਨ ਖਤਮ ਹੋਇਆ। ਪਰ ਹਰ ਵਾਰ ੧ਓ ਤੇ ਉਸਦੀ ਚੇਤਨਾ ਕਾਇਮ ਰਹਿੰਦੀ ਹੈ ਤੇ ਦੁਨੀਆਂ ਦਾ ਪਾਸਾਰ ਫੇਰ ਉਵੇਂ ਪਸਰ (ਹੋ) ਜਾਂਦਾ ਹੈ। ਅਜੋਕੇ ਵਿਗਿਆਨੀ ਇਸ ਸਿਧਾਂਤ ਨੂੰ ਮੰਨਦੇ ਹਨ ਕਿ ਉਤਪਤੀ ਤੋਂ ਪਿਛੋਂ ਬ੍ਰਹਿਮੰਡ ਹਰ ਪਲ ਫੈਲਦਾ, ਵਿਗਸਦਾ ਆ ਰਿਹਾ ਹੈ ਇਸ ਪ੍ਰਕਿਰਿਆ ਦੇ ਸਿੱਟੇ ਅੰਤ ਨੂੰ ਤਬਾਹਕੁੰਨ ਹੀ ਨਿਕਲਣਗੇ। ਗੁਰੂ ਨਾਨਕ ਦੇਵ ਜੀ ਅਨੁਸਾਰ ਇਸ ਬ੍ਰਹਿਮੰਡ ਦੇ ਵਰਤਮਾਨ ਚੱਕਰ ਦੇ ਅੰਤਲੇ ਸਿਰੇ ਤੱਕ ਪਹੁੰਚਦਿਆਂ ਖਾਤਮਾ ਹੋ ਜਾਵੇਗਾ, ਫਿਰ ਤੋਂ ਸੁੰਨ ਦੀ ਅਵਸਥਾ ਪਸਰ ਜਾਵੇਗੀ। ਇਕ ਨਵੇਂ ਚੱਕਰ ਵਿੱਚ ਬ੍ਰਹਿਮੰਡੀ ਪ੍ਰਕਿਰਿਆ ਦਾ ਦੁਹਰਾਓ ਹੋਣਾ ਆਰੰਭ ਹੋ ਜਾਵੇਗਾ। ਇਹ ਦੁਹਰਾਓ ਕਦੋਂ ਤੱਕ ਚਲਦੇ ਰਹਿਣਗੇ ਕੋਈ ਨਹੀਂ ਦੱਸ ਸਕਦਾ। ਵਿਗਿਆਨੀਆਂ ਅਨੁਸਾਰ, ਅੱਜ ਤੋਂ ਕਰੋੜਾਂ ਸਾਲਾਂ ਬਾਅਦ ਵਿੱਚ ਆਉਣ ਵਾਲੇ ਵਿਗਿਆਨੀ ਵੀ ਉਂਜ ਅਜੋਕੇ ਵਿਗਿਆਨ ਦੇ ਨਿਯਮ ਗੁਰੂ ਨਾਨਕ ਦੇ ਬ੍ਰਹਿਮੰਡੀ ਵਿਕਾਸ ਦੇ ਵਿਚਾਰਾਂ ਦੀ ਸਪੱਸ਼ਟ ਤੌਰ 'ਤੇ ਪ੍ਰੋੜਤਾ ਕਰਦੇ ਨਜ਼ਰ ਆਉਂਦੇ ਹਨ। ਜਿਵੇਂ ਨੰ:

1. ਭੌਤਿਕ ਵਿਗਿਆਨ ਰਾਹੀਂ ਊਰਜਾ ਕਦੇ ਖਤਮ ਨਹੀਂ ਹੁੰਦੀ ਸਿਰਫ ਆਪਣਾ ਰੂਪ ਬਦਲਦੀ ਹੈ।
2. ਥਰਮੋ-ਡਾਇਨਿਮਿਕਸ ਅਨੁਸਾਰ ਬ੍ਰਹਿਮੰਡੀ ਊਰਜਾ ਭੰਡਾਰ ਤਿਲ-ਤਿਲ ਕਰਕੇ ਘੱਟਣ ਕਾਰਨ ਅੰਤ ਨੂੰ ਖਤਮ ਹੋ ਜਾਂਦਾ ਹੈ। (Entropy) ਵੱਧਦੀ ਐਂਟਰੋਪੀ ਵਰਤਮਾਨ ਬ੍ਰਹਿਮੰਡ ਲਈ ਘਾਤਕ ਹੋ ਨਿਬੜਦੀ ਹੈ।

ਇਕ ਹੋਰ ਕੁਦਰਤ ਦੀ ਵਿਗਿਆਨਕ ਉਦਾਹਰਣ ਹੈ। ਇਕ ਵਾਰ ਗੁਰੂ ਸਾਹਿਬ ਜਗਨ ਨਾਥਪੁਰੀ ਦੇ ਮੰਦਰ ਗਏ। ਉਥੇ ਦੇਖਿਆ ਕਿ ਪੁਜਾਰੀ ਭਗਵਾਨ ਦੀ ਆਰਤੀ ਉਤਾਰ ਰਹੇ ਹਨ। ਉਨ੍ਹਾਂ ਨੇ ਇੱਕ ਥਾਲੀ ਵਿੱਚ ਨਿੱਕੇ-ਨਿੱਕੇ ਕੋਤਰ ਸੌ (101) ਦੀਵੇ ਬਾਲੇ ਹੋਏ ਨੇ ਧੂਪ ਧੁਖਾ ਰਹੇ ਹਨ। ਉਥੇ ਗੁਰੂ ਸਾਹਿਬ ਨੇ ਬਨਾਵਟੀ ਆਰਤੀ ਦੇ ਮੁਕਾਬਲੇ ਸ਼ਬਦ ਉਚਾਰਿਆ। ਗਗਨ ਮਹਿ ਥਾਲੁ ਵਾਲਾ। ਇਕ ਵਾਰ ਬੰਗਾਲੀ ਲੇਖਕ ਟੈਗੋਰ ਨੂੰ ਕਿਸੇ ਨੇ ਕਿਹਾ, "ਜੇ ਸਾਰੇ ਸੰਸਾਰ ਦਾ ਇਕੋ ਨੈਸ਼ਨਲ ਐਂਥਮ ਲਿਖਣਾ ਹੋਵੇ ਤਾਂ ਕੀ ਤੁਸੀਂ ਲਿਖ ਸਕਦੇ ਹੋ?" ਤਾਂ ਉਨ੍ਹਾਂ ਉੱਤਰ ਦਿੱਤਾ ਉਹ ਤਾਂ ਪਹਿਲਾਂ ਹੀ ਲਿਖ ਗਏ ਹਨ ਗੁਰੂ ਨਾਨਕ ਦੇਵ ਜੀ:

**ਗਗਨ ਮੈ ਥਾਲੁ ਰਵਿ ਚੰਦ ਦੀਪਕ ਬਨੇ**

**ਤਾਰਿਕਾ ਮੰਡਲ ਜਨਕ ਮੋਤੀ॥**

**ਧੂਪੁ ਮਲਆਨਲੋ, ਪਵਣੁ ਚਵਰੋ ਕਰੇ**

**ਸਗਲ ਬਨਰਾਇ ਫੂਲੰਤ ਜੋਤੀ॥**

**ਕੈਸੀ ਆਰਤੀ ਹੋਇ ਭਵਖੰਡਨਾ ਤੇਰੀ ਆਰਤੀ॥**

ਸੋ ਸਾਰੇ ਸੰਸਾਰ ਦੀ ਜੇਕਰ ਇਕੋ ਅਰਦਾਸ ਇਕੋ ਆਰਤੀ ਕਰਨੀ ਹੋਵੇ ਤਾਂ ਸਾਰੀਆਂ ਕੌਮਾਂ, ਦੇਸ਼ਾਂ ਦੀ ਸਾਂਝੀ ਇਕੋ ਆਰਤੀ ਹੋ ਸਕਦੀ ਹੈ, ਜੋ ਸਾਰੇ ਬ੍ਰਿਹਮੰਡ ਨੂੰ ਕਲਾਵੇ 'ਚ ਲੈ ਕੇ ਕੀਤੀ ਗਈ ਹੈ ਉਹ ਹਮੇਸ਼ਾਂ ਸਾਰੇ

ਸੰਸਾਰ ਦੇ ਭਲੇ ਬਾਰੇ ਸੋਚਦੇ ਸਨ। ਇੱਕਾ ਦੁੱਕਾ ਵਿਅਕਤੀ ਇੱਕ ਕੌਮ, ਇੱਕ ਜਾਤ, ਇੱਕ ਧਰਮ ਜਾਂ ਇਕੋ ਦੇਸ਼ ਬਾਰੇ ਨਹੀਂ ਸਗੋਂ ਸਰਬੱਤ ਦੇ ਭਲੇ ਦੀ ਅਰਦਾਸ ਕਰਦੇ ਤੇ ਸਰਬੱਤ ਦੇ ਭਲੇ ਦੀ ਆਰਤੀ ਤਾਂ ਕੁਦਰਤੀ ਬ੍ਰਹਿਮੰਡੀ ਸ਼ਕਤੀ ਹੀ ਕਰ ਰਹੀ ਹੈ ਜਿਸਦਾ ਅਨੁਭਵ ਗੁਰੂ ਨਾਨਕ ਦੇਵ ਜੀ ਨੂੰ ਹੀ ਕਿਉਂ ਹੋਇਆ? ਉਹ ਸਮੁੱਚਤਾਵਾਦੀ ਸਨ।

ਇਕ ਹੋਰ ਵਿਗਿਆਨਕ ਤੱਥ ਉਨ੍ਹਾਂ ਦੀ ਬਾਣੀ ਵਿੱਚ ਦਰਜ ਹੈ।

**ਪੰਜ ਤਤ ਕਾ ਪੂਤਲਾ ਨਾਨਕ ਮੇਰਾ ਨਾਮ ॥੧॥**

ਉਨ੍ਹਾਂ ਅਨੁਸਾਰ ਇਹ ਬ੍ਰਹਿਮੰਡ ਪੰਜ ਤੱਤਾਂ ਤੋਂ ਬਣਿਆ ਹੈ। ਪਾਣੀ, ਅੱਗ, ਹਵਾ, ਅਕਾਸ਼ ਤੇ ਧਰਤੀ। ਉਪਰੋਕਤ ਕਥਨ ਅਨੁਸਾਰ ਉਨ੍ਹਾਂ ਨੇ ਆਪਣੇ ਆਪ ਨੂੰ ਪੰਜ ਤੱਤ ਦਾ ਪੁਤਲਾ ਹੀ ਕਿਹਾ ਹੈ। ਇਸ ਗੱਲ ਨੂੰ ਬਾਅਦ ਵਿੱਚ ਹੁਣ ਵਿਗਿਆਨੀਆਂ ਨੇ ਵੀ ਮੰਨ ਲਿਆ ਹੈ।

ਇਕ ਹੋਰ ਥਾਂ ਉਨ੍ਹਾਂ ਨੇ ਲਿਖਿਆ ਹੈ:

**ਸੂਰਜ ਏਕੋ ਰੁਤ ਅਨੇਕ ਨਾਨਕ ਕਰਤੇ ਕੇ ਕੇਤੇ ਵੇਸ ॥**

ਭਾਵ ਸੂਰਜ ਤਾਂ ਇਕ ਹੈ ਪਰ ਉਹ ਅਨੇਕਾਂ ਰੁੱਤਾਂ ਨੂੰ ਜਨਮ ਦਿੰਦਾ ਹੈ। ਸਾਰੇ ਸੰਸਾਰ ਵਿੱਚ ਕਿਤੇ ਗਰਮੀ ਹੈ, ਕਿਤੇ ਸਰਦੀ ਹੈ, ਕਿਤੇ ਪੱਤਝੜ ਅਤੇ ਬਸੰਤ ਹੈ, ਕਿਤੇ ਬਰਸਾਤ ਹੈ। ਕਿਤੇ ਮਾਰੂਸਥਲ ਹੈ। ਖੁਸ਼ਕੀ ਹੈ। ਇਹ ਸਾਰੇ ਵੇਸ ਉਸਨੇ ਆਪੇ ਬਣਾਏ ਹੋਏ ਹਨ। ਉਹ ਆਪ ਸਾਰਿਆਂ ਵਿੱਚ ਵਿਚਰਦਾ ਹੈ।

**ਆਸਾ ਮਹਲਾ ੧**

**ਜਿਨਿ ਦਿਨੁ ਕਰਿ ਕੈ ਕੀਤੀ ਰਾਤਿ ॥**

ਕਿਤੇ ਛੇ ਮਹੀਨੇ ਦਾ ਦਿਨ ਤੇ ਛੇ ਮਹਿਨੇ ਦੀ ਰਾਤ ਹੁੰਦੀ ਹੈ। ਕਿਤੇ ਸੂਰਜ ਪੂਰਬੀ ਦੇਸ਼ਾਂ ਨਾਲੋਂ ਪੱਛਮੀ ਦੇਸ਼ਾਂ ਵਿੱਚ 4, 5, 6 ਘੰਟੇ ਬਾਅਦ ਚੜ੍ਹਦਾ ਹੈ। ਕਿਤੇ ਕਨੇਡਾ, ਅਮਰੀਕਾ ਵਿੱਚ ਭਾਰਤ ਤੋਂ ਬਿਲਕੁਲ ਉਲਟ ਹੈ। ਇਕ ਦੋ ਘੰਟੇ ਦੇ ਫਰਕ ਨਾਲ ਜਦੋਂ ਇੱਥੇ ਦਿਨ ਹੁੰਦਾ ਹੈ ਤਾਂ ਉਥੇ ਰਾਤ ਹੁੰਦੀ ਹੈ। ਜੇ ਇੱਥੇ ਰਾਤ ਹੁੰਦੀ ਹੈ ਤਾਂ ਉਥੇ ਦਿਨ ਹੁੰਦਾ ਹੈ। ਇਸੇ ਤਰ੍ਹਾਂ ਆਸਟ੍ਰੇਲੀਆ ਵਿੱਚ ਜਦੋਂ ਇੱਥੇ ਸਰਦੀ ਹੁੰਦੀ ਹੈ ਤਾਂ ਉੱਥੇ ਗਰਮੀ ਬਿਲਕੁਲ ਉਲਟ ਹੁੰਦਾ ਹੈ। ਇਹ ਸਭ ਕੁਝ ਉਸਨੇ ਆਪ ਹੀ ਬਣਾਇਆ ਹੋਇਆ ਹੈ। ਮਨੁੱਖ ਜੋ ਖੋਜਾਂ ਕਰ ਕੇ ਕੁਝ ਸਿੱਟੇ ਕੱਢੇ ਵੀ ਹਨ। ਪਰ ਅਜੇ ਬਹੁਤ ਕੁਝ ਅਜਿਹਾ ਪਿਆ ਹੈ। ਅਸਮਾਨ ਦਾ ਕਾਲਾ ਮਟੀਰੀਅਲ ਹਮੇਸ਼ਾ ਵਧ ਰਿਹਾ ਹੈ। ਅਸਮਾਨ ਦਾ ਰੰਗ ਕਾਲਾ ਹੈ। ਸੂਰਜ ਦੀ ਰੋਸ਼ਨੀ ਨਾਲ ਇਹ ਨੀਲਾ ਦਿਖਾਈ ਦਿੰਦਾ ਹੈ। ਹੋਰ ਬਹੁਤ ਭੇਦ ਹਨ ਜਿਨ੍ਹਾਂ ਦਾ ਮਨੁੱਖ ਥਾਂਹ ਨਹੀਂ ਪਾ ਸਕਦਾ। ਉਨ੍ਹਾਂ ਨੇ ਲਿਖਿਆ ਹੈ:

**ਤੂੰ ਦਰਿਆਉ ਦਾਨਾ ਬੀਨਾ ਮੈਂ ਮਛਲੀ ਕੈਸੇ ਅੰਤ ਲਹਾਂ ॥**

ਹੋਰ ਦੇਖੋ-

**ਕੇਤੇ ਦੇਵ ਦਾਨਵ ਮੁਨਿ ਕੇਤੇ ਕੇਤੇ ਰਤਨ ਸਮੁੰਦ ॥**

ਸਮੁੰਦਰਾਂ ਵਿੱਚ ਕਿੰਨੇ ਵੱਖ-ਵੱਖ ਰੰਗ ਦੇ ਹੀਰੇ, ਰਤਨ, ਸਿੱਪੀਆਂ, ਘੋਗੇ, ਮੋਤੀ, ਮਣਕੇ ਪਏ ਹਨ। ਕੋਈ ਹਿਸਾਬ ਹੀ ਨਹੀਂ। ਕੌਣ ਇਨ੍ਹਾਂ ਦੀ ਗਿਣਤੀ ਮਿਣਤੀ ਕਰ ਸਕਦਾ ਹੈ। ਸਿਵਾਏ ਉਸ ਅਕਾਲ ਪੁਰਖ ਤੋਂ ਜਿਸਨੇ ਇਹ ਭਾਂਤ ਭਾਂਤ ਦੀ ਸ੍ਰਿਸ਼ਟੀ ਸਾਜੀ ਹੈ। ਇਹ ਸਾਰੀ ਕਾਇਨਾਤ ਉਸ ਤੋਂ ਬਲਿਹਾਰੇ ਜਾਂਦੀ ਹੈ। ਇਸ ਦਾ ਕੋਈ ਭੇਤ ਪਾਉਣਾ ਮੁਸ਼ਕਲ ਹੈ। ਸਾਹਿਬ ਮੇਰਾ ਨਿਤ ਨਵਾਂ, ਵਾਲੀ ਅਵਸਥਾ ਹੀ ਮੰਨਣ ਯੋਗ ਹੈ।

ਅੰਤ ਵਿੱਚ ਅਸੀਂ ਇਹ ਕਹਿ ਸਕਦੇ ਹਾਂ ਕਿ ਵਿਗਿਆਨ ਨੇ ਭਾਵੇਂ ਆਪਣੀ ਥਾਂ ਬਹੁਤ ਖੋਜਾਂ ਕੀਤੀਆਂ, ਤਰੱਕੀ ਕੀਤੀ, ਜਿਸਦਾ ਮਨੁੱਖ ਜਾਤੀ ਨੂੰ ਲਾਭ ਅਤੇ ਸੁਖ ਵੀ ਹੋਇਆ ਹੈ। ਪਰ ਗੁਰੂ ਨਾਨਕ ਦੇਵ ਜੀ ਦੀ ਬਾਣੀ ਇਨ੍ਹਾਂ ਖੋਜਾਂ ਤੋਂ ਵੀ ਪਹਿਲਾਂ ਲਿਖੀ ਗਈ ਹੈ। ਉਹ ਵਿਗਿਆਨਕ ਤੱਥਾਂ 'ਤੇ ਆਧਾਰਤ ਹੈ। ਉਨ੍ਹਾਂ ਦੀ ਬਾਣੀ ਵਿੱਚ ਥਾਂ-ਥਾਂ 'ਤੇ ਵਿਗਿਆਨ ਤੱਥ ਮਿਲਦੇ ਹਨ।

**ਬਾਬਾ ਹੋਰ ਖਾਣਾ ਖੁਸੀ ਖੁਆਰ,**

**ਜਿਤੁ ਖਾਧੈ ਤਨ ਪੀੜੀਐ।**

**ਮਨ ਮਹਿ ਚਲਹਿ ਵਿਕਾਰ ॥**

ਇਸ ਵਿੱਚ ਸ਼ੁਧ ਭੋਜਨ ਸਰੀਰਕ ਲੋੜ ਅਨੁਸਾਰ ਖਾਣ ਦੀ ਸਿੱਖਿਆ ਵੀ ਵਿਗਿਆਨਕ ਤੱਥ ਹੈ। ਨਾਨਕ ਬਾਣੀ ਵਿਗਿਆਨਕ ਪੱਖੋਂ ਭਰਪੂਰ ਹੈ ਅਤੇ ਅਜੋਕੇ ਯੁਗ ਦੀ ਹਾਣੀ ਹੈ। ਹੋਰ ਵੀ ਬਹੁਤ ਸਾਰੇ ਤੱਥ ਮਿਲ ਸਕਦੇ ਹਨ। ਪਰ ਇਸ ਛੋਟੇ ਜਿਹੇ ਲੇਖ ਵਿੱਚ ਮੈਂ ਇੰਨਾ ਕੁ ਲਿਖਣਾ ਹੀ ਕਾਫੀ ਸਮਝਿਆ।

*9915560280*

**********



# ਸਮਾਜਕ ਅਤੇ ਇਤਿਹਾਸਕ ਪਿਛੋਕੜ ਵਿੱਚ ਗੁਰੂ ਨਾਨਕ ਦਾ ਫਲਸਫਾ ਅਤੇ ਅਸੀਂ

–ਫਤਹਿਜੰਗ ਸਿੰਘ

ਇਸ ਧਰਤੀ ਤੇ ਕਦੇ ਕਦੇ ਅਜਿਹੀਆਂ ਸ਼ਖਸ਼ੀਅਤਾਂ ਜਨਮ ਲੈਂਦੀਆਂ ਹਨ ਕਿ ਉਨ੍ਹਾਂ ਦਾ ਜੀਵਨ ਆਉਣ ਵਾਲੀਆਂ ਪੀੜ੍ਹੀਆਂ ਲਈ ਸਦੀਆਂ ਤੀਕਰ ਚਾਨਣ ਮੁਨਾਰਾ ਬਣਕੇ ਰਾਹ ਦੱਸਦਾ ਰਹਿੰਦਾ ਹੈ। ਇਹ ਵੱਖਰੀ ਗੱਲ ਹੈ ਕਿ ਕੋਈ ਇਸ ਤੋਂ ਦਿਸ਼ਾ ਨਿਰਦੇਸ਼ ਲੈਂਦਾ ਹੈ ਜਾਂ ਨਹੀਂ। ਇਹੋ ਜਿਹੀਆਂ ਸਬਸ਼ੀਅਤਾਂ ਕਾਲ (ਮੌਤ) ਅਤੇ ਸਮੇਂ ਦੇ ਅਧੀਨ ਨਹੀਂ ਹੁੰਦੀਆਂ ਸਗੋਂ ਇਹ ਕਾਲ ਅਤੇ ਸਮੇਂ ਨੂੰ ਆਪਣੀ ਤੋਰੇ ਤੋਰਨ ਦੇ ਸਮਰੱਥ ਹੁੰਦਿਆਂ ਯੁਗ ਪੁਰਸ਼ ਬਣ ਜਾਂਦੀਆਂ ਹਨ। ਯੁੱਗ ਭਾਵੇਂ ਇਨ੍ਹਾਂ ਨਾਲ ਬੇਵਫਾਈ ਕਰੇ, ਅਨਿਆਂ ਕਰੇ, ਇਨ੍ਹਾਂ ਦੇ ਰਾਹਾਂ ਵਿੱਚ ਦੁਸ਼ਵਾਰੀਆਂ ਦੇ ਕੰਡੇ ਬਿਖੇਰੇ ਪਰ ਇਨ੍ਹਾਂ ਘੌਝੜੇ ਰਾਹਾਂ ਦੇ ਇਹ ਰਾਹੀਂ ਲਗਾਤਾਰ ਅਡੋਲ ਤੁਰਦੇ ਹੋਏ ਅਖੀਰ ਆਪਣਾ ਵੱਖਰਾ ਰਾਹ ਬਣਾ ਜਾਂਦੇ ਹਨ ਜਿਸ ਤੇ ਕਿੰਨੇ ਹੀ ਹੋਰ ਤੁਰ ਸਕਣ ਦਾ ਬਲ ਇਕੱਤਰ ਕਰਦਿਆਂ ਸਫਲ/ਅਸਫਲ ਹੁੰਦੇ ਰਹਿੰਦੇ ਹਨ। ਇਹੋ ਜਿਹੇ ਰਾਹ ਦੇ ਰਾਹੀਆਂ ਦਾ ਪਤਾ ਨਹੀਂ ਚਲਦਾ ਕਦੋ ਕਾਫਲਾ ਬਣ ਜਾਂਦਾ ਹੈ, ਕਦੋਂ ਕਾਫ਼ਲਾ ਪੰਥ/ਸੰਸਥਾ ਬਣ ਜਾਂਦੀ ਹੈ, ਕਦੋਂ ਪੰਥ ਆਪਣਾ ਫਲਸਫਾ ਬਣਾ ਲੈਂਦਾ ਹੈ ਤੇ ਕਦੋਂ ਇਹ ਪੰਥ ਤੇ ਫਲਸਫਾ ਆਪਣਾ ਜਨਮ ਸਥਾਨ, ਪਿੰਡ, ਕਸਬਾ, ਸ਼ਹਿਰ, ਦੇਸ਼ ਛੱਡ ਸਮੁੱਚੀ ਲੋਕਾਈ ਨੂੰ ਆਪਣੇ ਕਲਾਵੇ ਵਿੱਚ ਲੈ ਲੈਂਦਾ ਹੈ।

ਇਹੋ ਜਿਹੀ ਹੀ ਇਕ ਹਸਤੀ ਜਿਸਨੇ 15 ਅਪ੍ਰੈਲ 1469 (ਸ਼੍ਰੋਮਣੀ ਕਮੇਟੀ ਅਨੁਸਾਰ ਨਵੰਬਰ 1469) ਨੂੰ ਪਿਤਾ ਕਾਲੂ ਅਤੇ ਮਾਤਾ ਤ੍ਰਿਪਤਾ ਦੇ ਘਰ ਤਲਵੰਡੀ ਰਾਇ ਭੋਇ (ਹੁਣ ਨਨਕਾਣਾ ਸਾਹਿਬ ਪਾਕਿਸਤਾਨ) ਵਿਖੇ ਬਾਲਕ ਦੇ ਰੂਪ ਵਿੱਚ ਜਨਮ ਲਿਆ। ਇਸੇ ਹੀ ਬਾਲਕ ਨੇ ਵੱਡਿਆਂ ਹੋ ਕੇ ਨਾਨਕ ਫਿਰ ਗੁਰੂ ਨਾਨਕ ਅਤੇ ਫਿਰ ਸਤਿਗੁਰ ਨਾਨਕ ਅਖਵਾਇਆ। ਸਤਿਗੁਰ ਤਕ ਦਾ ਇਹ ਸਫਰ ਇੰਨਾ ਆਸਾਨ ਨਹੀਂ ਸੀ। ਇਸ ਵਿੱਚ ਨਾਨਕ ਦੀ ਜੀਵਨ ਭਰ ਦੀ ਮਿਹਨਤ, ਘਾਲਣਾ ਅਤੇ ਲਗਨ ਵੇਖੀ ਜਾ ਸਕਦੀ ਹੈ ਨਹੀਂ ਤਾਂ ਸਮਾਂ ਵੀ ਪ੍ਰਤੀਕੂਲ ਰਿਹਾ, ਰਾਹ ਵੀ ਕੰਡਿਆਲੇ ਸਨ ਅਤੇ ਮੌਸਮ ਵੀ ਬੇਵਫ਼ਾ ਰਿਹਾ ਪਰ ਇਹ ਸਭ ਮਿਲਕੇ ਵੀ ਇਸ ਰਾਹੀਂ ਨੂੰ ਮੰਜ਼ਿਲ ਵੱਲ ਵਧਣ ਤੋਂ ਨਾ ਰੋਕ ਸਕੇ। ਇਨ੍ਹਾਂ ਹਾਲਾਤ ਦਾ ਜ਼ਿਕਰ ਭਾਈ ਗੁਰਦਾਸ ਦੀਆਂ ਇਹ ਸਤਰਾਂ 'ਸਤਿਗੁਰ ਨਾਨਕ ਪ੍ਰਗਟਿਆ, ਮਿਟੀ ਧੁੰਦ ਜਗ ਚਾਨਣ ਹੋਆ' ਭਲੀਭਾਂਤ ਬਿਆਨ ਕਰਦੀਆਂ ਹਨ ਕਿ ਉਨ੍ਹਾਂ ਦੇ ਜਨਮ ਸਮੇਂ ਸਮਾਜ ਵਿੱਚ ਕਿੰਨਾ ਅੰਧਕਾਰ, ਹਨ੍ਹੇਰਾ, ਗੁਬਾਰ ਅਤੇ ਧੁੰਦ ਸੀ ਜਿਸਨੂੰ ਗੁਰੂ ਨਾਨਕ ਨੇ ਸੂਰਜ ਬਣ ਦੂਰ ਕਰਨ ਦੇ ਜਤਨ ਕੀਤੇ ਹੋਣਗੇ।

### ਜਨਮ ਵੇਲੇ ਦੇ ਹਾਲਾਤ ਦਾ ਪਿਛੋਕੜ

ਗੁਰੂ ਨਾਨਕ ਦੇ ਜਨਮ ਵੇਲੇ ਦੇ ਹਾਲਾਤ ਸਮਝਿਆਂ ਬਿਨਾਂ ਉਨ੍ਹਾਂ ਦੇ ਫਲਸਫੇ ਦੀਆਂ ਜੜ੍ਹਾਂ ਤਕ ਨਹੀਂ ਜਾਇਆ ਜਾ ਸਕਦਾ। ਇਨ੍ਹਾਂ 'ਤੇ ਇਕ ਝਾਤ ਪਾਉਣੀ ਜ਼ਰੂਰੀ ਹੈ। ਇਹ ਉਹ ਸਮਾਂ ਸੀ ਜਦੋਂ ਮੁਗਲਾਂ ਦੇ ਲਗਾਤਾਰ ਹਮਲਿਆਂ ਨੇ ਪਹਿਲਾਂ ਤੋਂ ਹੀ ਡਿਗੂੰ ਡਿਗੂੰ ਕਰਦੇ ਭਾਰਤ ਦੀਆਂ ਜੜ੍ਹਾਂ ਹਿਲਾ ਕੇ ਰੱਖ ਦਿੱਤੀਆਂ ਸਨ। ਗੁਲਾਮੀ ਦਰ ਗੁਲਾਮੀ ਨਿੱਤ ਵਧਦੀ ਜਾ ਰਹੀ ਸੀ। ਜਾਤਪਾਤ, ਊਚ-ਨੀਚ ਘੋਰ ਗਰੀਬੀ, ਸਮਾਜਕ ਅਨਿਆਂ, ਭ੍ਰਿਸ਼ਟਾਚਾਰ, ਕਰਮ-ਕਾਂਡ ਤੇ ਸਮਾਜਕ ਕੁਰੀਤੀਆਂ ਦਾ ਹਰ ਪਾਸੇ ਬੋਲਬਾਲਾ ਸੀ।

ਭਾਰਤ ਦੀ ਗੁਲਾਮੀ ਅਤੇ ਸਮਾਜਕ ਗਿਰਾਵਟ ਦੀ ਨੀਂਹ ਤਾਂ ਗੁਰੂ ਨਾਨਕ ਦੇ ਜਨਮ ਤੋਂ ਬਹੁਤ ਪਹਿਲਾਂ (ਲਗਭਗ 1500 ਪੂਰਵ ਇਸਵੀ) ਆਰੀਅਨ ਦੇ ਆਗਮਨ ਨਾਲ ਰੱਖੀ ਜਾ ਚੁੱਕੀ ਸੀ ਪਰ ਇਸਨੂੰ ਬੁੱਧਮੱਤ ਦੇ ਉਭਾਰ ਨਾਲ ਤੇ ਫਿਰ ਮਹਾਰਾਜਾ ਅਸ਼ੋਕ ਦੇ

ਰਾਜ ਵੇਲੇ ਠਲ੍ਹ ਪੈ ਗਈ ਸੀ। ਸਮਰਾਟ ਅਸ਼ੋਕ ਦੇ ਵੰਸਜ਼ ਬ੍ਰਿਹਦਰਥ ਦੇ ਉਸਦੇ ਬ੍ਰਾਹਮਣ ਸੈਨਾਪਤੀ ਪੁਸ਼ਿਆਮਿੱਤਰ ਵਲੋਂ ਕਤਲ ਕਰਕੇ ਰਾਜਪਾਟ ਸੰਭਾਲਣ ਨਾਲ ਇਹ ਵਿਵਸਥਾ ਮੁੜ ਬੜੀ ਤੀਬਰਤਾ ਤੇ ਸਖਤੀ ਨਾਲ ਲਾਗੂ ਕਰਨੀ ਸ਼ੁਰੂ ਕੀਤੀ ਗਈ। ਇਹੀ ਉਹ ਸਮਾਂ ਸੀ ਜਦੋਂ ਭਾਰਤ ਦੇ ਇਤਿਹਾਸ ਦੇ ਸੁਨਹਿਰੀ ਕਾਲ ਨੂੰ ਸਿਆਹ ਕਾਲੇ ਸਮੇਂ ਵਿੱਚ ਤਬਦੀਲ ਕਰਨ ਦੀਆਂ ਸਾਜਸ਼ਾਂ ਸ਼ੁਰੂ ਹੋ ਗਈਆਂ ਸਨ। ਯੁੱਗ ਸੁਖੀ ਵਸਦੇ ਸਮਾਜ ਵਿੱਚ ਮੁੜ ਤੋਂ ਵਰਣਾਂ ਅਤੇ ਜਾਤੀਆਂ ਦੀਆਂ ਪੱਕੀਆਂ ਲਕੀਰਾਂ ਖਿੱਚ ਦਿੱਤੀਆਂ ਗਈਆਂ। ਜਾਤੀਆਂ ਦੀਆਂ ਇਹ ਪੱਕੀਆਂ ਲਕੀਰਾਂ ਹੀ ਊਚ-ਨੀਚ, ਛੂਤ-ਅਛੂਤ ਦੀਆਂ ਦੀਵਾਰਾਂ ਬਣਕੇ ਸਮਾਜ ਨੂੰ ਹਜ਼ਾਰਾਂ ਟੁਕੜਿਆਂ ਵਿੱਚ ਵੰਡ ਗਈਆਂ। ਇਨ੍ਹਾਂ ਜਾਤੀ ਟੁਕੜਿਆਂ ਨੂੰ 'ਧਾਰਮਿਕ' ਗਰੰਥਾਂ ਰਾਹੀਂ ਧਰਮ ਅਤੇ ਰੱਬ ਦੇ ਡੰਡੇ ਦੇ ਜ਼ੋਰ ਨਾਲ ਡਰਾ ਧਮਕਾ ਕੇ ਪੱਕਿਆਂ ਤੋਂ ਹੋਰ ਪਕੇਰੇ ਅਤੇ ਪੀਡੇ ਬਣਾਇਆ ਗਿਆ ਜੋ ਇਕ ਦੂਜੇ ਦੇ ਵਿਰੋਧੀ ਤੇ ਦੁਸ਼ਮਣ ਵੀ ਬਣਦੇ ਚਲੇ ਗਏ। ਇਸ ਸਮਾਜਕ ਫੁੱਟ ਦਾ ਬਾਹਰਲੇ ਹਮਲਾਵਰਾਂ ਨੇ ਭਰਪੂਰ ਲਾਭ ਉਠਾਇਆ।

712 ਈ: ਵਿੱਚ ਮੁਹੰਮਦ ਬਿਨ ਕਾਸਮ ਦੀਆਂ ਮੁੱਠੀ ਭਰ ਫੌਜਾਂ ਨੇ ਸਿੰਧ ਦੇ ਰਾਜੇ ਦਾਹਰ ਨੂੰ ਹਰਾ ਕੇ ਆਪਣੇ ਰਾਜ ਦੀ ਨੀਂਹ ਰੱਖ ਦਿੱਤੀ। ਹਾਰ ਦਾ ਕਾਰਨ ਸੀ ਸਮਾਜ ਵਿੱਚ ਫੈਲਿਆਂ ਵਿਆਪਕ ਭ੍ਰਿਸ਼ਟਾਚਾਰ, ਲਾਲਚ, ਗਦਾਰਪੁਣਾ ਤੇ ਜਾਤੀਵੰਡ। ਆਮ ਲੋਕਾਂ ਵਿੱਚ ਵਹਿਮ ਸੀ ਕਿ ਲੜਾਈ ਦੌਰਾਨ ਜੇ ਮੰਦਰ ਦਾ ਝੰਡਾ ਡਿੱਗ ਪਵੇ ਤਾਂ ਹਾਰ ਨਿਸ਼ਚਿਤ ਹੈ। ਮੰਦਰ ਦੇ ਪੁਜਾਰੀ ਨੇ ਮੁਹੰਮਦ ਬਿਨ ਕਾਸਮ ਤੋਂ ਰਿਸ਼ਵਤ ਲੈ ਕੇ ਝੰਡਾ ਗਿਰਾ ਦਿੱਤਾ ਤਾਂ ਦਾਹਰ ਦੀਆਂ ਫੌਜਾਂ ਵਿੱਚ ਹਫੜਾ ਦਫੜੀ ਮੱਚ ਗਈ ਜੋ ਹਾਰ ਦਾ ਕਾਰਨ ਬਣੀ। ਇਸ ਤੋਂ ਬਾਅਦ ਤਾਂ ਹਮਲੇ ਤੋਂ ਬਾਅਦ ਹਮਲਾ ਹੁੰਦਾ ਗਿਆ। 1026 ਵਿੱਚ ਅਹਿਮਦ ਸ਼ਾਹ ਅਬਦਾਲੀ ਨੇ ਗੁਜਰਾਤ ਦੇ ਸੋਮਨਾਥ ਮੰਦਰ 'ਤੇ ਹਮਲਾ ਕਰਕੇ ਹੀਰੇ, ਜਵਾਹਰਾਤ, ਸੋਨਾ, ਚਾਂਦੀ ਲੁੱਟੇ ਅਤੇ ਔਰਤਾਂ ਨੂੰ ਵੀ ਚੁੱਕ ਲਿਆ ਗਿਆ। ਉਸਨੇ ਲਗਾਤਾਰ ਕਈ ਹਮਲੇ ਇਸ ਤਰ੍ਹਾਂ ਦੇ ਕੀਤੇ ਪਰ ਉਸ ਨੂੰ ਰੋਕਣ ਵਾਲਾ ਕੋਈ ਨਹੀਂ ਸੀ। ਇਸਦਾ ਕਾਰਨ ਵੀ ਵਰਣ ਵੰਡ ਸੀ ਜਿਸ ਅਧੀਨ ਲੜਾਈ ਕਰਨ ਅਤੇ ਹਥਿਆਰ ਰੱਖਣ ਦਾ ਅਧਿਕਾਰ ਸਿਰਫ਼ ਕਸ਼ੱਤਰੀ ਨੂੰ ਹੀ ਸੀ। ਆਮ ਲੋਕੀਂ ਧਾੜਵੀਆਂ ਨੂੰ ਲੁੱਟ ਕੇ ਜਾਂਦਿਆਂ ਨੂੰ ਖੇਤਾਂ ਖਲਿਆਨਾਂ ਵਿਚੋਂ ਕੰਮ ਕਰਦਿਆਂ ਵੇਖਦੇ ਰਹਿੰਦੇ ਪਰ ਕਰ ਕੁਝ ਨਹੀਂ ਸੀ ਸਕਦੇ। ਜੇ ਉਨ੍ਹਾਂ ਨੂੰ ਵੀ ਹਥਿਆਰ ਵਰਤਣ ਦਾ ਅਧਿਕਾਰ ਹੁੰਦਾ ਤਾਂ ਉਹ ਡੰਡੇ ਸੋਟਿਆਂ ਅਤੇ ਪੱਥਰ ਢੀਗਾਂ ਮਾਰ ਮਾਰ ਕੇ ਹੀ ਹਮਲਾਵਰਾਂ ਨੂੰ ਭਜਾ ਸਕਦੇ ਸੀ। ਉੱਧਰ ਧਾਰਮਿਕਤਾ ਦਾ ਇਹ ਹਾਲ ਸੀ ਕਿ ਹਮਲਿਆਂ ਦਾ ਜਵਾਬ ਮੰਦਰਾਂ ਵਿੱਚ ਪੂਜਾ ਕਰਕੇ ਜਾਂ ਹਮਲਾਵਰਾਂ ਦੇ ਰਾਹ ਵਿੱਚ ਗਊਆਂ ਛੱਡ ਕੇ ਦਿੱਤਾ ਜਾਂਦਾ ਸੀ ਫਿਰ ਜਿੱਤ ਕਿਵੇਂ ਹਾਸਲ ਹੋ ਸਕਦੀ ਸੀ?

ਇਸ ਤੋਂ ਬਾਅਦ ਗੁਲਾਮ ਵੰਸ਼, ਖਿਲਜੀ ਵੰਸ਼, ਤੁਗਲਕ ਵੰਸ਼ ਤੇ ਲੋਧੀ ਵੰਸ਼ ਆਉਂਦੇ ਗਏ, ਰਾਜ ਕਰਦੇ ਰਹੇ ਤੇ ਲੁੱਟ ਮਚਾਉਂਦੇ ਰਹੇ। ਗੁਰੂ ਨਾਨਕ ਦੇ ਜਨਮ ਸਮੇਂ ਬਹਿਲੋਲ ਖਾਂ ਲੋਧੀ ਦਾ ਰਾਜ ਸੀ ਜੋ 1450 ਤੋਂ 1489 ਈ: ਤੱਕ ਰਿਹਾ। ਫਿਰ 1526 ਈ: ਵਿੱਚ ਆਖਰੀ ਲੋਧੀ ਇਬਰਾਹੀਮ ਨੂੰ ਬਾਬਰ ਵਲੋਂ ਮਾਰਕੇ ਆਪਣਾ ਰਾਜ ਸਥਾਪਤ ਕੀਤਾ ਗਿਆ। ਉਸ ਵੇਲੇ ਗੁਰੂ ਨਾਨਕ 57 ਸਾਲਾਂ ਦੇ ਸਨ ਤੇ ਖੂਬ ਪ੍ਰਚਾਰ ਵਿੱਚ ਜੁੱਟੇ ਹੋਏ ਸਨ। ਬਾਬਰ ਦੇ ਕਤਲੇਆਮ ਅਤੇ ਨਾਕਸ ਰਾਜਕੀ ਪ੍ਰਬੰਧਾਂ ਦਾ ਉਨ੍ਹਾਂ ਨੇ ਆਪਣੀ 'ਬਾਬਰਵਾਣੀ' ਵਿੱਚ ਵਿਸਥਾਰ ਪੂਰਵਕ ਜ਼ਿਕਰ ਕੀਤਾ ਹੈ ਅਤੇ 'ਪਾਪ ਕੀ ਜੰਞ ਲੈ ਕਾਬਲਹੁ ਧਾਇਆ, ਜ਼ੋਰੀ ਮੰਗੇ ਦਾਨ ਵੇ ਲਾਲੋ' ਆਖਕੇ ਬਾਬਰ ਦੀਆਂ ਫੌਜਾਂ ਨੂੰ ਪਾਪ ਕੀ ਜੰਞ ਆਖਿਆ। ਇਨ੍ਹਾਂ ਸਥਿਤੀਆਂ ਵਿੱਚ 'ਰੱਬ' ਨੂੰ ਵੀ ਨਹੀਂ ਬਖਸ਼ਿਆ ਗਿਆ ਤੇ ਉਨ੍ਹਾਂ ਨੇ ਇਹ ਆਖਕੇ ਤਾਹਨਾ ਕਸਿਆ ਕਿ 'ਏਤਿ ਮਾਰ ਪਈ ਕੁਰਲਾਣੇ, ਤੈਂ ਕੀ ਦਰਦ ਨਾ ਆਇਆ।' ਪ੍ਰਸਿੱਧ ਇਤਿਹਾਸਕਾਰ ਡਾ. ਗੰਡਾ ਸਿੰਘ ਨੇ ਗੁਰੂ ਨਾਨਕ ਦੀ ਇਸ ਲਲਕਾਰ ਨੂੰ ਦੇਸ਼ ਦੀ ਅਜ਼ਾਦੀ ਦੀ ਪਹਿਲੀ ਲੜਾਈ ਗਰਦਾਨਿਆ ਹੈ।

ਦੂਜੇ ਪਾਸੇ ਨਾਲ ਹੀ ਬ੍ਰਾਹਮਣਵਾਦ ਵਲੋਂ ਰੱਬ, ਆਤਮਾ, ਸਵਰਗ, ਨਰਕ, ਜੂਨਾਂ ਦੇ ਗੇੜ, ਗ੍ਰਹਿਆਂ ਦੇ ਚੱਕਰ, ਮੰਤਰ, ਧਾਗੇ, ਤਵੀਤ, ਟੂਣੇ ਆਦਿ ਦੇ ਡਰਾਵਿਆਂ ਨਾਲ ਲੋਕਾਈ ਨੂੰ ਕੁਰਾਹੇ ਪਾ ਕੇ ਲੁਟਿਆ ਖਸੁੱਟਿਆ ਜਾ ਰਿਹਾ ਸੀ। ਤਰ੍ਹਾਂ ਤਰ੍ਹਾਂ ਦੇ ਕਰਮ-ਕਾਂਡ,

ਕਰਾਮਾਤਾਂ, ਰਿਧੀਆਂ ਸਿਧੀਆਂ, ਜੋਤਿਸ਼ ਆਦਿ ਨਾਲ ਲੋਕਾਂ ਨੂੰ ਭੰਬਲਭੂਸੇ ਵਿੱਚ ਪਾਇਆ ਹੋਇਆ ਸੀ। ਵਰਣ ਵੰਡ ਵਿੱਚ ਸਭ ਤੋਂ ਹੇਠਲੇ ਸ਼ੂਦਰ ਉਤੇ ਤਰ੍ਹਾਂ ਤਰ੍ਹਾਂ ਦੇ ਅਤਿਆਚਾਰ ਹੁੰਦੇ ਸਨ। ਉਨ੍ਹਾਂ ਨੂੰ ਤਾਂ ਕੀੜੇ ਮਕੌੜਿਆਂ ਤੋਂ ਵੱਧ ਕੁਝ ਨਹੀਂ ਸੀ ਸਮਝਿਆ ਜਾਂਦਾ। ਇਸਤਰੀ ਦੀ ਕੋਈ ਇਜ਼ਤ ਨਹੀਂ ਸੀ। ਉਸਨੂੰ ਪੈਰ ਦੀ ਜੁੱਤੀ, ਕੁਲੱਛਣੀ, ਗੁੱਤ ਪਿੱਤੇ ਮੱਤ, ਕੁਲਟਾ ਆਦਿ ਦੇ ਨਾਵਾਂ ਨਾਲ ਨਿਵਾਜਿਆ ਜਾਂਦਾ ਸੀ। ਪਤੀ ਦੀ ਮੌਤ ਹੋ ਜਾਣ ਤੇ ਉਸਨੂੰ ਵੀ ਚਿਤਾ ਵਿਚ ਜਲਕੇ ਸਤੀ ਹੋਣਾ ਪੈਂਦਾ ਸੀ। ਉਸ ਲਈ ਵਿਧਵਾਂ ਵਿਆਹ ਦੀ ਆਗਿਆ ਨਹੀਂ ਸੀ। ਮਹਾਂਕਵੀ ਤੁਲਸੀ ਦਾਸ ਨੇ ਤਾਂ 'ਢੋਲ, ਗੰਵਾਰ, ਸ਼ੂਦਰ, ਪਸ਼ੂ, ਨਾਰੀ, ਯੇ ਸਭ ਤਾੜਨ ਕੇ ਅਧਿਕਾਰੀ' ਆਖਕੇ ਸ਼ੂਦਰ ਅਤੇ ਔਰਤ ਨੂੰ ਪਸ਼ੂਆਂ ਬਰਾਬਰ ਹੀ ਮੰਨਿਆ ਹੈ। ਇਸ ਸਭ ਕੁਝ ਨੇ ਮਿਲ ਕੇ ਸਮਾਜ ਵਿੱਚ ਉਹ ਅੰਧਕਾਰ, ਹਨ੍ਹੇਰਾ, ਧੁੰਦ ਫੈਲਾਈ ਹੋਈ ਸੀ ਜਿਸ ਦਾ ਜ਼ਿਕਰ ਭਾਈ ਗੁਰਦਾਸ ਨੇ 'ਸਤਿਗੁਰ ਨਾਨਕ ਪ੍ਰਗਟਿਆ, ਮਿੱਟੀ ਧੁੰਦ ਜੱਗ ਚਾਨਣ ਹੋਆ' ਵਿੱਚ ਕੀਤਾ ਹੈ। ਗੁਰੂ ਨਾਨਕ ਇਸੇ ਹਨ੍ਹੇਰੇ ਨੂੰ ਗਿਆਨ ਦੇ ਚਾਨਣ ਨਾਲ ਦੂਰ ਕਰਨ ਲਈ ਦੇਸ ਦੇਸਾਂਤਰਾਂ ਵਿੱਚ ਚਾਰੇ ਪਾਸੇ ਲੰਬੀਆਂ ਯਾਤਰਾਵਾਂ (ਉਦਾਸੀਆਂ) ਕਰਨ ਲਈ ਉਠ ਤੁਰੇ ਜਿਸਨੂੰ ਭਾਈ ਗੁਰਦਾਸ ਨੇ 'ਚੜ੍ਹਿਆ ਸੋਧਣਿ ਧਰਤਿ ਲੁਕਾਈ' ਆਖਿਆ ਹੈ।

**ਗੁਰੂ ਨਾਨਕ ਦਾ ਫਲਸਫਾ**

ਗੁਰੂ ਨਾਨਕ ਨੇ ਸਮਾਜ ਵਿੱਚ ਫੈਲੇ ਅੰਧਕਾਰ ਦਾ ਗੰਭੀਰਤਾ ਨਾਲ ਅਧਿਐਨ ਕੀਤਾ ਅਤੇ ਜੋ ਕੁਝ ਵੀ ਗਲਤ ਦਿੱਸਿਆ ਉਸਦੇ ਵਿਰੁੱਧ ਜ਼ੋਰਦਾਰ ਆਵਾਜ਼ ਉਠਾਈ। ਸਭ ਤੋਂ ਵੱਡੇ ਸਮਾਜਕ ਕੋਹੜ ਜਾਤਪਾਤੀ ਵਖਰੇਵੇਂ ਦਾ ਫਾਹਾ ਵੱਢਣ ਲਈ ਅਤੇ ਸ਼ੂਦਰਾਂ, ਅਛੂਤਾਂ, ਨੀਚਾਂ ਨਾਲ ਹੁੰਦੇ ਦੁਰਵਿਹਾਰ ਅਤੇ ਅਤਿਆਚਾਰਾਂ ਨੂੰ ਠਲ੍ਹਣ ਲਈ ਉਹ ਨੀਚਾਂ ਦੀ ਹਮਾਇਤ ਵਿੱਚ ਨਾਲ ਖਲੋਏ:

**ਨੀਚਾਂ ਅੰਦਰ ਨੀਚ ਜਾਤ, ਨੀਚੀ ਹੂੰ ਅਤਿ ਨੀਚ,**
**ਨਾਨਕ ਤਿਨਕੇ ਸੰਗ ਸਾਥ, ਵਡਿਆਂ ਸਿਉਂ ਕਿਆ ਰੀਸ।**
**ਜਿਥੇ ਨੀਚ ਸਮਾਲੀਅਨ, ਤਿਥੇ ਨਦਰਿ ਤੇਰੀ ਬਖਸੀਸ।**

ਕਿਉਂਕਿ ਗੁਰੂ ਨਾਨਕ ਦਾ ਫਲਸਫਾ ਸਮਾਜਕ ਬਰਾਬਰਤਾ ਦਾ ਸੀ, ਸਾਂਝੀਵਾਲਤਾ ਦਾ ਸੀ, ਸਰਬਤ ਦੇ ਭਲੇ ਦਾ ਸੀ ਫਿਰ ਉਹ ਔਰਤ ਜੋ ਕਿ ਕੁਲ ਵੱਸੋਂ ਦਾ ਅੱਧ ਹੈ ਉਸਨੂੰ ਕਿਵੇਂ ਅਖੋਂ ਉਹਲੇ ਕਰ ਸਕਦੇ ਸਨ? ਉਸਦੀ ਕਰੁਣਾਮਈ ਹਾਲਤ ਤੋਂ ਉਹ ਬਹੁਤ ਵਿਆਕੁਲ ਹੋਏ। ਉਨ੍ਹਾਂ ਦਾ ਪੂਰਾ ਸ਼ਬਦ ਇਸਤਰੀ ਜਾਤੀ ਨੂੰ ਸਮਰਪਿਤ ਹੈ ਜਿਸ ਵਿੱਚ ਉਹ ਦੱਸਦੇ ਹਨ ਕਿ ਔਰਤ ਦੀ ਕੁੱਖੋਂ ਜਨਮ ਲਿਆ ਜਾਂਦਾ ਹੈ, ਉਸ ਨਾਲ ਵਿਆਹ ਕੀਤਾ ਜਾਂਦਾ ਹੈ, ਦੋਸਤੀ ਕੀਤੀ ਜਾਂਦੀ ਹੈ, ਉਸ ਦਾ ਦੁੱਧ ਪੀ ਕੇ ਜੀਵਨ ਪਾਇਆ ਜਾਂਦਾ ਹੈ ਤਾਂ ਫਿਰ ਇਹ ਰਾਜਿਆਂ ਮਹਾਰਾਜਿਆਂ ਨੂੰ ਜਨਮ ਦੇਣ ਵਾਲੀ ਮਾੜੀ ਕਿਵੇਂ ਹੋ ਗਈ:

**'ਸੋ ਕਿਉਂ ਮੰਦਾ ਆਖਿਐ ਜਿਤ ਜੰਮਹਿ ਰਾਜਾਨ'**

ਗੁਰੂ ਜੀ ਹਥੀਂ ਕਿਰਤ ਕਰਨ 'ਤੇ ਬਹੁਤ ਜ਼ੋਰ ਦਿੰਦੇ ਸਨ। ਲੁੱਟ ਖੋਹ, ਧੋਖਾ ਜਾਂ ਪਾਪ ਕਰਕੇ ਕਮਾਉਣ ਖਾਣ ਨੂੰ ਉਹ ਪੂਰੀ ਤਰ੍ਹਾਂ ਨਕਾਰਦੇ ਹਨ। ਕਿਸੇ ਦਾ ਹੱਕ ਮਾਰਕੇ ਖਾਣ ਨੂੰ ਉਹ ਹਿੰਦੂ ਲਈ ਗਾਂ ਖਾਣ ਬਰਾਬਰ ਤੇ ਮੁਸਲਮਾਨਾਂ ਲਈ ਸੂਰ ਖਾਣ ਦੇ ਬਰਾਬਰ ਮੰਨਦੇ ਸਨ:

**'ਹੱਕ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ।'**

**'ਘਾਲਿ ਖਾਇ ਕਿਛੁ ਹਥੋਂ ਦੇਹਿ,**
**ਨਾਨਕ ਰਾਹ ਪਛਾਣਹਿ ਸੇਇ'**

**'ਬਾਬਾ ਆਖੇ ਹਾਜੀਆ, ਸ਼ੁਭ ਅਮਲਾਂ ਬਾਝੋਂ ਦੋਵੇਂ ਰੋਈ**
**ਹਿੰਦੂ ਮੁਸਮਮਾਨ ਦੋਇ, ਦਰਗਾਹ ਅੰਦਰ ਲੈਣ ਨਾ ਢੋਈ'**

ਇਸੇ ਤਰ੍ਹਾਂ ਗਲਤ ਤਰੀਕਿਆਂ ਨਾਲ ਮਾਇਆ ਇਕੱਤਰ ਕਰਨ ਨੂੰ ਪਾਪ ਆਖਿਆ ਗਿਆ ਹੈ:

**'ਪਾਪਾਂ ਬਾਝਹੁ ਹੋਵੈ ਨਾਹਿ, ਮੋਇਆਂ ਸਾਥਿ ਨਾ ਜਾਇ'**

ਗੁਰੂ ਨਾਨਕ ਦੇ ਫਲਸਫੇ ਦੀ ਖਾਸ ਗੱਲ ਇਹ ਹੈ ਕਿ ਇਹ ਵਿਗਿਆਨਕ ਸਚਾਈ ਉੱਤੇ ਆਧਾਰਤ ਹੈ। ਉਨ੍ਹਾਂ ਨੇ ਸਾਰੇ ਪਾਖੰਡਾਂ ਨੂੰ ਛੱਡਣ ਲਈ 'ਛੋਡੀਲੈ ਪਾਖੰਡਾਂ' ਆਖਿਆ।ਉਨ੍ਹਾਂ ਵਲੋਂ ਪੇਸ਼ ਕੀਤੇ ਸਿਧਾਂਤ ਅੱਜ ਵਿਗਿਆਨੀ 550 ਸਾਲਾਂ ਬਾਅਦ ਸਿੱਧ ਕਰ ਰਹੇ ਹਨ। 'ਧਰਤੀ ਹੋਰ ਪਰੇ ਹੋਰ ਹੋਰ', ਜਾਂ 'ਕੀਤਾ ਪਸਾਓ ਏਕੋ ਕਵਾਉ' (ਬਿੱਗ ਬੈਗ ਸਿਧਾਂਤ) ਵਰਗੇ ਸਿਧਾਂਤ ਵਿਗਿਆਨੀਆਂ ਨੇ ਮੰਨ ਲਏ ਹਨ।

ਵਾਤਾਵਰਨ ਸੰਬੰਧੀ ਵੀ ਉਨ੍ਹਾਂ ਦੀ ਸੋਚ ਬਾ-ਕਮਾਲ ਸੀ। ਉਨ੍ਹਾਂ ਨੇ ਹਵਾ ਨੂੰ ਗੁਰੂ, ਪਾਣੀ ਨੂੰ ਪਿਤਾ ਅਤੇ ਧਰਤੀ ਨੂੰ ਮਾਂ ਦਾ ਦਰਜਾ ਦਿੱਤਾ-'ਪਵਨ ਗੁਰੂ ਪਾਣੀ ਪਿਤਾ ਮਾਤਾ

ਧਰਤਿ ਮਹਤੁ'। ਅੱਜ ਇਹ ਤਿੰਨੇ ਖਤਰੇ ਦੀ ਪੱਧਰ ਤਕ ਪਹੁੰਚ ਚੁੱਕੇ ਹਨ ਤੇ ਜੀਵਾਂ ਲਈ ਘਾਤਕ ਬਣੇ ਹੋਏ ਹਨ। ਇਨ੍ਹਾਂ ਦੀ ਮਹੱਤਤਾ ਨੂੰ ਸਮਝਦਿਆਂ ਗੁਰੂ ਨਾਨਕ ਦੀ ਸੋਚ ਤੇ ਪਹਿਰਾ ਦਿੱਤਾ ਹੁੰਦਾ ਤਾਂ ਅਸੀਂ ਇਸ ਗੰਭੀਰ ਸੰਕਟ ਤੋਂ ਬਚ ਸਕਦੇ ਸੀ। ਪੰਜਾਬ ਤਾਂ ਰੇਗਿਸਤਾਨ ਦੇ ਕੰਢੇ ਪਹੁੰਚਿਆ ਖੜ੍ਹਾ ਹੈ। ਗੁਰੂ ਨਾਨਕ ਨੇ ਐਵੇਂ ਤਾਂ ਨਹੀਂ ਸੀ ਆਖਿਆ **'ਪਹਿਲਾ ਪਾਣੀ ਜੀਉ ਹੈ ਜਿਤ ਹਰਿਆ ਸਭ ਕੋਇ।'**

ਅੱਜ ਇਕ ਹੋਰ ਸਮਾਜਿਕ ਬੁਰਾਈ ਦਿਨ ਪ੍ਰਤੀ ਦਿਨ ਵਧਦੀ ਜਾ ਰਹੀ ਹੈ। ਉਹ ਹੈ 'ਅਸਹਿਣਸ਼ੀਲਤਾ'। ਜਦੋਂ ਕਿ ਗੁਰੂ ਨਾਨਕ ਦੇ ਅਸੂਲ 'ਰੋਸ ਨਾ ਕੀਜੈ ਉਤਰ ਦੀਜੈ' ਅਨੁਸਾਰ ਚਲਿਆਂ, ਸਵਾਲ-ਜਵਾਬ ਦੇ ਜ਼ਰੀਏ ਅਸੀਂ ਇਸ ਤੇ ਕਾਬੂ ਪਾ ਸਕਦੇ ਹਾਂ। ਨਿੱਤ ਦੀ ਮਾਰ ਕੁੱਟ, ਜਾਨੋਂ ਮਾਰ ਦੇਣਾ, ਭੀੜ ਵਲੋਂ ਕੋਈ ਗੱਲ ਮਨਵਾਉਣ ਲਈ ਤਸੀਹੇ ਦੇ ਕੇ ਕੋਹ ਦੇਣਾ ਆਮ ਗੱਲ ਹੋ ਗਈ ਹੈ। ਬਾਬਾ ਨਾਨਕ ਨੇ ਵਿਚਾਰ ਵਟਾਂਦਰੇ ਰਾਹੀਂ ਸੱਜਣ ਠੱਗ, ਵਲੀ ਕੰਧਾਰੀ, ਕੌਡੇ ਰਾਖਸ਼, ਮਲਿਕ ਭਾਗੋ ਆਦਿ ਨੂੰ ਸਿੱਧੇ ਰਾਹ ਪਾਇਆ ਸੀ ਪਰ ਅਸੀਂ ਇਸ ਤੋਂ ਉਲਟ ਚਲਦਿਆਂ ਇਨ੍ਹਾਂ ਭਟਕਿਆਂ ਹੋਇਆਂ ਦੀ ਮੁੜ ਸੁਰਜੀਤੀ ਕਰਨ ਦੇ ਰਾਹ ਪਏ ਹੋਏ ਹਾਂ।

ਗੁਰੂ ਨਾਨਕ ਨੇ ਗ੍ਰਿਹਿਸਥੀ ਜੀਵਨ ਨੂੰ ਉੱਤਮ ਮੰਨਿਆ ਹੈ। ਉਹ ਆਪ ਗ੍ਰਿਹਿਸਥ ਨਿਭਾਉਂਦੇ ਰਹੇ ਹਨ। ਸਾਰਾ ਕੁਝ ਛੱਡ ਛਡਾ ਕੇ ਜੰਗਲਾਂ ਨੂੰ ਨਹੀਂ ਗਏ। ਮੋਦੀਖਾਨੇ ਨੌਕਰੀ ਕਰਦਿਆਂ, ਖੇਤੀ ਕਰਦਿਆਂ ਉਨ੍ਹਾਂ ਗ੍ਰਿਹਿਸਥੀ ਵੀ ਨਿਭਾਈ ਅਤੇ ਪ੍ਰਚਾਰ ਵੀ ਕੀਤਾ। ਉਨ੍ਹਾਂ ਨੇ ਇਸ ਨੂੰ ਭਾਰ ਬਣਾਕੇ ਜਾਂ ਗੁੰਝਲਦਾਰ ਬਣਾਕੇ ਜਿਊਣ ਲਈ ਨਹੀਂ ਕਿਹਾ ਸਗੋਂ 'ਹਸੰਦਿਆਂ ਖਿਡੰਦਿਆਂ' ਸਹਿਜ ਅਵਸਥਾ ਵਿੱਚ ਰਹਿੰਦਿਆਂ ਗ੍ਰਿਹਿਸਥੀ ਦਾ ਪਾਲਣ ਕਰਨ ਲਈ ਆਖਿਆ ਹੈ।

### ਗੁਰੂ ਨਾਨਕ ਤੋਂ ਬਾਅਦ ਦੇ ਹਾਲਾਤ

ਇਸ ਤਰ੍ਹਾਂ ਅਸੀਂ ਵੇਖਿਆ ਕਿ ਇਤਿਹਾਸਕ ਉਥਲ ਪੁਥਲ ਅਤੇ ਗੰਭੀਰ ਸਮਾਜਕ ਕੁਰੀਤੀਆਂ ਹੀ ਗੁਰੂ ਨਾਨਕ ਦੀ ਕਰਮ ਭੂਮੀ ਬਣੀਆਂ। ਇਨ੍ਹਾਂ ਨੂੰ ਸਮਝਦਿਆਂ, ਜੜ੍ਹਾਂ ਤਕ ਪਹੁੰਚਦਿਆਂ ਉਹ ਸਚਾਈ ਨੂੰ ਲੱਭ ਲੈਂਦੇ ਸਨ ਜਿਸ ਨਾਲ ਉਨ੍ਹਾਂ ਦੀ ਸਮਾਜਕ ਸੂਝਬੂਝ ਹੋਰ ਤਿੱਖੀ ਹੁੰਦੀ ਚਲੀ ਗਈ। ਉਹ ਹੱਡ ਮਾਸ ਦਾ ਹੀ ਇਕ ਸਮਾਜਕ ਬੁਧੀਜੀਵੀ ਪ੍ਰਾਣੀ ਸੀ ਜਿਸਨੇ ਸਮਾਜ ਵਿੱਚ ਰਹਿੰਦਿਆ ਇਸ ਨੂੰ ਹੰਢਾਇਆ ਅਤੇ ਸਭ ਕੁਝ ਨੂੰ ਨੀਝ ਲਾ ਕੇ ਤੱਕਿਆ। ਉਨ੍ਹਾਂ ਜੋ ਕੁਝ ਕਿਹਾ ਉਹ ਅਮਲ ਕਰਨ ਯੋਗ ਸੀ ਅਤੇ ਕਲਿਆਣਕਾਰੀ ਸੀ। ਉਹ ਖੜਾਵਾਂ ਤੇ ਉਡਣ ਵਾਲਾ, ਜਾਂ ਤੇਰਾ ਤੇਰਾ ਆਖਕੇ ਮੋਦੀਖਾਨਾ ਲੁਟਾਉਣ ਵਾਲਾ ਕਰਾਮਾਤੀ ਫਕੀਰ ਨਹੀਂ ਸੀ ਜਿਵੇਂ ਕਿ ਜਨਮ ਸਾਖੀ ਸਾਹਿਤ ਨੇ ਉਨ੍ਹਾਂ ਨੂੰ ਪ੍ਰਚਲਤ ਕੀਤਾ। ਉਹ ਆਪਣੀ ਵਿਚਾਰਧਾਰਾ ਨੂੰ ਇਕ ਲਹਿਰ ਦਾ ਰੂਪ ਦੇਣਾ ਚਾਹੁੰਦੇ ਸਨ ਜਿਸਨੂੰ ਬਾਅਦ ਵਿੱਚ ਦੂਜੇ ਗੁਰੂਆਂ ਵਲੋਂ ਅੱਗੇ ਤੋਰਿਆ ਗਿਆ। ਸਮਾਜ ਵਿਰੋਧੀ ਅਤੇ ਸੱਤਾਧਾਰੀ ਸ਼ਕਤੀਆਂ ਨੂੰ ਇਹ ਮਨਜ਼ੂਰ ਨਹੀਂ ਸੀ ਜਿਸ ਕਰਕੇ ਉਹ ਗਾਹੇ ਬਗਾਹੇ ਟੱਕਰ ਲੈਣ ਦੇ ਰੌਂਅ ਵਿੱਚ ਰਹਿੰਦੀਆਂ ਸਨ। ਦਸਵੇਂ ਗੁਰੂ ਦੇ ਸਮੇਂ ਤਕ ਅਤੇ ਫਿਰ ਬਾਬਾ ਬੰਦਾ ਸਿੰਘ ਬਹਾਦਰ (1716) ਤਕ ਵਿਰੋਧੀ ਇਸ ਲਹਿਰ ਦਾ ਕੁਝ ਨਾ ਵਿਗਾੜ ਸਕੇ ਭਾਵੇਂ ਅੰਦਰੋਂ ਹੀ ਪ੍ਰਿਥੀ ਚੰਦ, ਦਾਤੂ, ਸ੍ਰੀ ਚੰਦ, ਲਖਮੀ ਚੰਦ, ਬਾਬਾ ਮੋਹਨ, ਮਿਹਰਬਾਨ, ਹਰਿ ਜੀ, ਧੀਰਮੱਲ, ਰਾਮ ਰਾਇ ਆਦਿ ਨੂੰ ਮੂਹਰੇ ਕਰਕੇ ਲਹਿਰ ਨੂੰ ਖੋਰਾ ਲਾਉਣ ਦੀਆਂ ਭਰਪੂਰ ਕੋਸ਼ਿਸ਼ਾਂ ਕੀਤੀਆਂ ਗਈਆਂ ਸਨ।

ਬਾਬਾ ਬੰਦਾ ਸਿੰਘ ਬਹਾਦੁਰ ਤੋਂ ਬਾਅਦ ਵਿਰੋਧਤਾ ਦਾ ਦੌਰ ਹੋਰ ਤਿੱਖਾ ਹੋ ਗਿਆ। ਨਿਰਮਲੇ ਅਤੇ ਉਦਾਸੀ ਸੰਪਰਦਾਵਾਂ ਵਲੋਂ ਲਹਿਰ ਦਾ ਰੂਪ ਵਿਗਾੜਕੇ ਇਸ ਦੀ ਦਿਸ਼ਾ ਬਦਲਣ ਦੀਆਂ ਕੋਸ਼ਿਸ਼ਾਂ ਕੀਤੀਆਂ ਗਈਆਂ। ਪਰ ਇਸ ਦੇ ਬਚਾਅ ਵਿੱਚ ਆਏ ਭਾਈ ਬਿਨੋਦ ਸਿੰਘ, ਭਾਈ ਬਾਜ ਸਿੰਘ, ਭਾਈ ਮਨੀ ਸਿੰਘ, ਭਾਈ ਤਾਰੂ ਸਿੰਘ , ਭਾਈ ਗਰਜਾ ਸਿੰਘ, ਭਾਈ ਸ਼ਾਹਬਾਜ ਸਿੰਘ ਵਰਗਿਆਂ ਨੇ ਆਪਣੀ ਜਾਨ ਦੀ ਬਾਜ਼ੀ ਲਾ ਕੇ ਸ਼ਹੀਦੀਆਂ ਪਾਈਆਂ। ਮਹਾਰਾਜਾ ਰਣਜੀਤ ਸਿੰਘ ਦੇ ਰਾਜ (1780 ਤੋਂ 1839) ਜਿਸਨੂੰ ਸਿੱਖ ਰਾਜ ਦਾ ਨਾਂ ਵੀ ਦਿੱਤਾ ਜਾਂਦਾ ਹੈ, ਇਸ ਵਿੱਚ ਮਹੰਤਵਾਦ ਨੂੰ ਪਨਪਣ ਦਾ ਬਹੁਤ ਮੌਕਾ ਮਿਲਿਆ ਕਿਉਂਕਿ ਮਹਾਰਾਜਾ ਨੇ ਧਾਰਮਿਕ ਸਥਾਨਾਂ ਦੇ ਨਾਂ ਵੱਡੀਆਂ ਜਗੀਰਾਂ ਲੁਆ ਦਿੱਤੀਆਂ ਸਨ। ਅੰਤਾਂ ਦਾ ਸਿੱਖੀ ਵਿਰੋਧੀ ਸਾਹਿਤ ਰਚਿਆ ਗਿਆ ਜਿਸ ਵਿੱਚ ਗੁਰਬਿਲਾਬ ਪਾਤਸ਼ਾਹੀ 6, ਗੁਰਬਿਲਾਸ ਪਾਤਸ਼ਾਹੀ 10, ਬੰਸਾਵਲੀ

ਨਾਮ, ਪ੍ਰਾਚੀਨ ਪੰਥ ਪ੍ਰਕਾਸ਼, ਸੂਰਜ ਪ੍ਰਕਾਸ਼, ਗਰਬ ਗੰਜਨੀ ਆਦਿ ਸ਼ਾਮਲ ਹਨ ਜਿਸ ਨੇ ਸਿੱਖੀ ਸਾਹਿਤ ਵਿੱਚ ਖੋਟ ਰਲਾਉਣ ਦਾ ਕੰਮ ਕੀਤਾ। 1897 ਵਿੱਚ 'ਦਸਮ ਗਰੰਥ' ਦੇ ਆਉਣ ਨਾਲ ਰਹਿੰਦੀ ਕਸਰ ਵੀ ਪੂਰੀ ਹੋ ਗਈ। ਗੁਰੂ ਗੋਬਿੰਦ ਸਿੰਘ ਨੂੰ ਪੂਰਾ ਦੁਰਗਾ ਭਾਰਤ ਬਣਾ ਦਿੱਤਾ ਗਿਆ। 'ਵਾਰ ਦੁਰਗਾ ਜੀ' ਜੋ ਕਿਸੇ ਲੇਖਕ ਨੇ ਦੁਰਗਾ ਦੀ ਬਹਾਦੁਰੀ ਵਿੱਚ ਲਿਖੀ ਸੀ ਉਸ ਨੂੰ ਬਦਲਕੇ 'ਵਾਰ ਸ੍ਰੀ ਭਗਉਤੀ ਜੀ ਦੀ ਪਾਤਸ਼ਾਹੀ 10' ਕਰ ਦਿੱਤਾ ਗਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਜਿਸਨੂੰ ਸ਼ਬਦ ਗੁਰੂ ਦਾ ਦਰਜਾ ਹਾਸਲ ਸੀ, ਉਸ ਦਾ ਸ਼ਰੀਕ 'ਦਸਮ ਗਰੰਥ' ਨੂੰ ਬਣਾ ਕੇ ਉਸ ਦੇ ਬਰਾਬਰ ਸਥਾਪਤ ਕਰ ਦਿੱਤਾ ਗਿਆ। ਇਸ ਨੂੰ ਅਜਕਲ੍ਹ 'ਸ੍ਰੀ ਗੁਰੂ ਦਸਮ ਗਰੰਥ ਸਾਹਿਬ' ਦਾ ਨਾਂ ਦੇ ਕੇ ਪੰਜ ਤਖਤਾਂ ਵਿਚੋਂ ਦੋ ਤਖਤਾਂ 'ਤੇ ਬਰਾਬਰ 'ਸੁਭਾਇਮਾਨ' ਕਰ ਦਿੱਤਾ ਗਿਆ ਹੈ। ਉਹ ਦਿਨ ਦੂਰ ਨਹੀਂ ਜਦੋਂ ਸਾਰੇ ਗੁਰਦੁਆਰਿਆਂ ਵਿੱਚ ਵੀ ਇਸ ਦਾ ਬਰਾਬਰ ਪ੍ਰਕਾਸ਼ ਹੋਣਾ ਸ਼ੁਰੂ ਹੋ ਜਾਵੇਗਾ।

1920 ਤੋਂ 1925 ਤੱਕ ਸ਼੍ਰੋਮਣੀ ਕਮੇਟੀ ਵਲੋਂ ਮਹੰਤਾਂ ਨੂੰ ਗੁਰਦੁਆਰਿਆਂ ਵਿਚੋਂ ਕੱਢਣ ਲਈ 'ਗੁਰਦੁਆਰਾ ਸੁਧਾਰ ਲਹਿਰ' ਚਲਾਈ ਗਈ। ਮਹੰਤਾਂ ਨੂੰ ਕਢਣ ਵਿੱਚ ਕਾਮਸਾਬੀ ਤਾਂ ਮਿਲ ਗਈ ਪਰ ਮਹੰਤਵਾਦ ਅੱਜ ਵੀ ਗੁਰਦੁਆਰਿਆਂ ਵਿੱਚ ਕਾਇਮ ਹੈ। ਸਗੋਂ ਗੁਰਦੁਆਰਿਆਂ ਵਿਚੋਂ ਨਿਕਲਕੇ ਇਸ ਨੇ ਕਈ ਡੇਰੇ ਸਥਾਪਤ ਕਰ ਲਏ ਅਤੇ ਗੁਰੂ ਨਾਨਕ ਦੀ ਵਿਚਾਰਧਾਰਾ ਦਾ ਰੱਜ ਕੇ ਨੁਕਸਾਨ ਕੀਤਾ। ਸਿੱਖੀ ਦੇ ਇਸ ਸੰਕਟ ਸਮੇਂ ਪ੍ਰੋ: ਗੁਰਮੁਖ ਸਿੰਘ ਅਤੇ ਭਾਈ ਦਿੱਤ ਸਿੰਘ ਗਿਆਨੀ ਵਲੋ ਬਣਾਈ 'ਸਿੰਘ ਸਭਾ ਲਹਿਰ' ਦੀ ਹਿੰਮਤ ਨਾਲ ਕਾਫ਼ੀ ਕਾਮਯਾਬੀ ਮਿਲੀ। ਸਾਧੂ ਦਇਆਨੰਦ ਵਲੋਂ ਚਲਾਈ 'ਆਰੀਆ ਸਮਾਜ ਲਹਿਰ' ਅਤੇ ਅੰਗਰੇਜ਼ਾਂ ਵਲੋਂ ਚਲਾਈ 'ਇਸਾਈ ਮਿਸ਼ਨਰੀ' ਕਾਰਣ ਜੋ ਸਿੱਖ 1881 ਵਿੱਚ ਮਰਦਮ ਸੁਆਰੀ ਅਨੁਸਾਰ 18 ਲੱਖ ਰਹਿ ਗਏ ਸਨ ਉਹ 'ਸਿੰਘ ਸਭਾ ਲਹਿਰ' ਦੀ ਕਾਰਗੁਜ਼ਾਰੀ ਕਾਰਨ 1891 ਤੱਕ 21 ਲੱਖ ਤੋਂ ਵੀ ਟੱਪ ਗਏ।

ਗੁਰੁ ਨਾਨਕ ਦੀ ਸਿੱਖੀ ਤੇ ਹਮਲੇ ਲਗਾਤਾਰ ਜਾਰੀ ਰਹੇ। ਸ਼੍ਰੋਮਣੀ ਕਮੇਟੀ ਦੇ ਹੋਂਦ ਵਿੱਚ ਆਉਣ ਨਾਲ ਇਹ ਹਮਲੇ ਗੁਝੇ ਰੂਪ ਵਿੱਚ ਵੀ ਅਤੇ ਪ੍ਰਤੱਖ ਰੂਪ ਵਿੱਚ ਵੀ ਸ਼੍ਰੋਮਣੀ ਕਮੇਟੀ ਉੱਤੇ ਹੋਣੇ ਸ਼ੁਰੂ ਹੋ ਗਏ ਕਿਉਂਕਿ ਇਹ ਸਿੱਖੀ ਦਾ ਧੁਰਾ ਬਣਨ ਜਾ ਰਹੀ ਸੀ। ਇਸ ਦੇ ਮੁਕਾਬਲੇ ਉਸੇ ਸਾਲ ਤੋਂ ਹੋਰ ਕਈ ਸੰਸਥਾਵਾਂ ਵੀ ਹੋਂਦ ਵਿੱਚ ਆ ਗਈਆਂ। ਇਹਨਾ ਹਮਲਿਆਂ ਨੇ ਸ਼੍ਰੋਮਣੀ ਕਮੇਟੀ ਦੀ ਅਸਲ ਹੋਂਦ ਨੂੰ ਖਤਰੇ ਵਿੱਚ ਪਾਇਆ ਹੋਇਆ ਹੈ। ਇਨ੍ਹਾਂ ਸਮਿਆਂ ਵਿੱਚ ਸਿੱਖੀ ਸਾਹਿਤ ਦੇ ਖੇਤਰ ਵਿੱਚ ਡਾ. ਸਾਹਿਬ ਸਿੰਘ ਦੀ ਗੁਰਬਾਣੀ ਵਿਆਖਿਆ ਅਤੇ ਸਿੱਖ ਇਤਿਹਾਸ, ਭਾਈ ਕਾਹਨ ਸਿੰਘ ਨਾਭਾ ਦੀਆਂ ਕਈ ਪੁਸਤਕਾਂ ਖਾਸ ਕਰਕੇ 'ਮਹਾਨ ਕੋਸ਼' ਭਾਈ ਤੇਜਾ ਸਿੰਘ, ਡਾ. ਰਤਨ ਸਿੰਘ ਜੱਗੀ, ਡਾ. ਗੰਡਾ ਸਿੰਘ ਦੀ ਖੋਜ ਨੇ ਵਡਮੁੱਲਾ ਯੋਗਦਾਨ ਪਾਇਆ। ਇਸੇ ਤਰ੍ਹਾਂ ਸ. ਗੁਰਬਖਸ਼ ਸਿੰਘ ਕਾਲਾ ਅਫ਼ਗਾਨਾ ਦਾ ਸਿੱਖੀ ਸਾਹਿਤ, ਡਾ. ਸੰਗਤ ਸਿੰਘ ਅਤੇ ਡਾ. ਹਰਜਿੰਦ ਸਿੰਘ ਦਲਗੀਰ ਵਰਗਿਆਂ ਦੇ ਸਿੱਖ ਇਤਿਹਾਸ ਅਤੇ ਖੋਜੀ ਸਾਹਿਤ ਨੇ ਸਿੱਖੀ ਨੂੰ ਬਚਾਉਣ ਲਈ ਵਧੀਆ ਕੰਮ ਕੀਤਾ ਹੈ। ਪ੍ਰੋ: ਇੰਦਰ ਸਿੰਘ ਘੱਗਾ, ਪ੍ਰੋ: ਸਰਬਜੀਤ ਸਿੰਘ ਧੂੰਦਾ ਸਮੇਤ ਕਈ ਲੇਖਕ ਅਤੇ ਪ੍ਰਚਾਰਕ ਅਤੇ ਸ. ਜੋਗਿੰਦਰ ਸਿੰਘ ਦੀ ਸਪੋਕਸਮੈਨ ਲਹਿਰ ਗੁਰੂ ਨਾਨਕ ਦੀ ਵਿਚਾਰਧਾਰਾ ਨੂੰ ਅਸਲ ਰੂਪ ਵਿੱਚ ਬਚਾਉਣ ਲਈ ਸ਼ਲਾਘਾਯੋਗ ਕੰਮ ਕਰ ਰਹੇ ਹਨ। ਦੂਜੇ ਪਾਸੇ ਭਾਵੇਂ ਸਖਤ ਚਟਾਨ ਹੈ ਪਰ ਇਸ ਨੂੰ ਸਰ ਕਰਨਾ ਅਸੰਭਵ ਨਹੀਂ ਮੁਸ਼ਕਲ ਜ਼ਰੂਰ ਹੈ।

**ਅਜੋਕੀ ਸਥਿਤੀ ਦੀ ਗੰਭੀਰਤਾ**

ਅੱਜ ਟੀ.ਵੀ. ਅਖਬਾਰਾਂ ਅਤੇ ਸ਼ੋਸ਼ਲ ਮੀਡੀਆ ਦਾ ਯੁੱਗ ਹੁੰਦਿਆਂ ਵੀ ਜਦੋਂ ਬਾਬਾ ਨਾਨਕ ਦੀ ਵਿਚਾਰਧਾਰਾ ਦੇ ਸੰਦਰਭ ਵਿੱਚ ਸਿੱਖਾਂ ਅਤੇ ਗੁਰਦੁਆਰਿਆਂ 'ਤੇ ਧਿਆਨ ਮਾਰੀਏ ਤਾਂ ਸਥਿਤੀ ਬੜੀ ਗੰਭੀਰ ਅਤੇ ਚਿੰਤਾਜਨਕ ਨਜ਼ਰ ਆਉਂਦੀ ਹੈ। ਹਰ ਥਾਂ ਬ੍ਰਾਹਮਣਵਾਦ ਕਬਜ਼ਾ ਕਰੀਂ ਬੈਠਾ ਹੈ। ਆਮ ਸਿੱਖ ਲਈ ਤਾਂ ਮੁਸ਼ਕਲ ਹੋਇਆ ਪਿਆ ਹੈ ਕਿ ਉਹ ਅੱਜ ਦੇ ਹਾਲਾਤ ਵਿੱਚੋਂ ਗੁਰੂ ਨਾਨਕ ਦੀ ਵਿਚਾਰਧਾਰਾ ਨੂੰ ਨਿਖੇੜੇ ਵੀ ਤਾਂ ਕਿਵੇਂ ਨਿਖੇੜੇ? ਗੁਰਦੁਆਰਿਆਂ ਵਿੱਚ ਸ਼ਿਵਲਿੰਗ ਵਾਂਗੂੰ ਫਰਸ਼ ਨੂੰ ਦੁੱਧ ਨਾਲ ਧੋਤਾ ਜਾਂਦਾ ਹੈ। ਸੰਗ੍ਰਾਂਦ, ਪੂਰਨਮਾਸ਼ੀ, ਮੱਸਿਆ, ਚੌਦਾਂ ਆਦਿ ਨੂੰ ਵੱਧ ਚੜ੍ਹਕੇ ਮਨਾਇਆ ਜਾਂਦਾ ਹੈ। ਜਦੋਂ ਕਿ ਸਿੱਖੀ ਦਾ ਇਨ੍ਹਾਂ ਨਾਲ ਦੂਰ ਦਾ ਵੀ ਵਾਸਤਾ ਨਹੀਂ ਹੈ। ਗੁਰੂਆਂ ਦੀਆਂ ਤਸਵੀਰਾਂ ਨੂੰ ਮੂਰਤੀ ਪੂਜਾ

ਵਾਂਗ ਧੂਫ ਬੱਤੀ ਕੀਤੀ ਜਾਂਦੀ ਹੈ, ਜੋਤਾਂ ਜਗਾਈਆਂ ਜਾਂਦੀਆਂ ਹਨ। ਮੱਥੇ ਟੇਕੇ ਜਾਂਦੇ ਹਨ, ਸੁਖਣਾ ਸੁਖੀਆਂ ਜਾਂਦੀਆਂ ਹਨ। ਬਿਨਾਂ ਅਰਥ ਸਮਝਿਆਂ ਮੰਤਰਾਂ ਵਾਂਗ ਤੋਤਾ ਰਟਨ ਕਰਕੇ ਪਾਠ ਅਤੇ ਸੰਪਟ ਪਾਠ ਕੀਤੇ ਜਾ ਰਹੇ ਹਨ। ਗਰੰਥ ਸਾਹਿਬ ਨੂੰ ਮੌਸਮ ਅਨੁਸਾਰ ਗਰਮ, ਸਰਦ ਵਸਤਰਾਂ ਵਿੱਚ ਵਲ੍ਹੇਟਿਆ ਜਾਂਦਾ ਹੈ, ਮੁੱਠੀ ਚਾਪੀ ਕੀਤੀ ਜਾਂਦੀ ਹੈ, ਸੈਰ ਕਰਵਾਈ ਜਾਂਦੀ ਹੈ। ਪਾਠ ਵੇਲੇ ਕਿਸੇ ਹਵਨ ਵਾਂਗੂੰ ਨਾਰੀਅਲ, ਕੁੰਭ ਆਦਿ ਸਮੱਗਰੀ ਰੱਖੀ ਜਾਂਦੀ ਹੈ। ਗੁੱਟਾਂ 'ਤੇ ਗਾਨੇ ਅਤੇ ਧਾਗੇ ਤਵੀਤ ਬੰਨ੍ਹੇ ਜਾਂਦੇ ਹਨ। ਕਬਰਾਂ ਤੇ ਦੀਵੇ ਬਾਲੇ ਜਾਂਦੇ ਹਨ, ਸ਼ਨੀਚਰਵਾਰ ਨੂੰ ਲੋਹਾ ਅਤੇ ਸਰ੍ਹੋਂ ਦਾ ਤੇਲ ਚੜ੍ਹਾਇਆ ਜਾਂਦਾ ਹੈ। ਗ੍ਰੰਥ ਸਾਹਿਬ ਅੱਗੇ ਖਾਣੇ ਦੀ ਥਾਲੀ ਰੱਖਕੇ ਭੋਗ ਲਵਾਇਆ ਜਾਂਦਾ ਹੈ। ਤੀਰਥ ਇਸ਼ਨਾਨ, ਸ਼ਰਾਧ ਕਰਨੇ, ਸਾਹੇ ਕਢਵਾਉਣੇ, ਕਰਵਾ ਚੌਥ, ਰੱਖੜੀਆਂ, ਲੋਹੜੀ ਆਦਿ ਮਨਾਉਣੀ ਕੁਝ ਵੀ ਤਾਂ ਸਿੱਖੀ ਅਸੂਲਾਂ ਦੇ ਅਨੁਸਾਰ ਨਹੀਂ ਹੈ ਪਰ ਫਿਰ ਵੀ ਪੂਰੀ ਸ਼ਿਦਤ ਅਤੇ ਸ਼ਰਧਾ ਨਾਲ ਮਨਾਏ ਜਾ ਰਹੇ ਹਨ। ਹੋਰ ਕੀ ਕੀ ਹੋ ਰਿਹਾ ਹੈ ਗਿਣਿਆਂ ਵੀ ਨਹੀਂ ਜਾ ਸਕਦਾ। ਅੱਜ ਜੇ ਗੁਰੂ ਨਾਨਕ ਕਿਤੇ ਆ ਕੇ ਇਹ ਸਾਰਾ ਅਡੰਬਰ ਵੇਖਣ ਤਾਂ ਉਨ੍ਹਾਂ ਲਈ ਵੀ ਆਪਣੇ ਵਲੋਂ ਤੋਰੇ ਰਾਹ ਦਾ ਨਿਖੇੜਾ ਕਰਨਾ ਮੁਸ਼ਕਲ ਹੋਵੇਗਾ।

ਹੁਣ ਅਸੀਂ ਨਵੰਬਰ 2019 ਵਿੱਚ ਸਿੱਖੀ ਦੀ ਚੜ੍ਹਦੀ ਕਲਾ ਦਾ ਝੂਠਾ ਜਿਹਾ ਵਿਖਾਵਾ ਕਰਦਿਆਂ ਗੁਰੂ ਨਾਨਕ ਦਾ 550 ਵਾਂ ਜਨਮ ਦਿਨ ਬੜੀ ਧੂਮਧਾਮ ਨਾਲ ਮਨਾਉਣ ਜਾ ਰਹੇ ਹਾਂ। ਸਰਕਾਰ ਵਲੋਂ ਅਤੇ ਸ਼੍ਰੋਮਣੀ ਕਮੇਟੀ ਵਲੋਂ ਵੱਖਰੇ ਵੱਖਰੇ ਤੌਰ 'ਤੇ ਵੱਡੀ ਪੱਧਰ ਤੇ ਇਹ ਦਿਹਾੜਾ ਮਨਾਇਆ ਜਾਵੇਗਾ। ਸਾਰੇ ਗੁਰਦੁਆਰਿਆਂ ਵਿੱਚ ਵੀ ਬਹੁਤ ਜ਼ੋਰ ਲਗਾਕੇ ਮਨਾਇਆ ਜਾਵੇਗਾ। ਪੂਰੀ ਤਾਕਤ ਅਤੇ ਅਰਬਾਂ ਰੁਪਿਆ ਖਰਚਣ ਦੇ ਬਾਵਜੂਦ ਵੀ ਯਕੀਨਨ ਸਿੱਖੀ ਦਾ ਕੁਝ ਨਹੀਂ ਸੰਵਰੇਗਾ। ਸਿਰਫ਼ ਵੱਡੇ ਵੱਡੇ ਨਗਰ ਕੀਰਤਨ ਕੱਢੇ ਜਾਣਗੇ। ਵਧੀਆ ਵਧੀਆ ਕੀਰਤਨ ਸਮਾਗਮ ਕਰਵਾਏ ਜਾਣਗੇ ਅਤੇ ਮਹਿੰਗੇ ਮਹਿੰਗੇ ਲੰਗਰ ਲਾਏ ਜਾਣਗੇ ਪਰ ਲਾਭ? ਕੁਝ ਨਹੀਂ? ਜਨਤਾ ਦਾ ਪੈਸਾ ਫਜ਼ੂਲ ਖਰਚੀ ਬਣਕੇ ਰਹਿ ਜਾਵੇਗਾ।

ਕਾਸ਼! ਅਸੀਂ ਇਸ ਮੌਕੇ 'ਤੇ ਕੋਈ ਠੋਸ ਕਦਮ 'ਸਰਬਤ ਦੇ ਭਲੇ' ਲਈ ਚੁੱਕਿਆ ਹੁੰਦਾ, 'ਵਿਦਿਆ ਵਿਚਾਰੀ ਤਾਂ ਪਰਉਕਾਰੀ' ਦੇ ਪਸਾਰ ਲਈ ਅਤੇ ਗਰੀਬਾਂ ਲਈ ਹਸਪਤਾਲ ਬਣਾਉਣ ਲਈ ਕੁਝ ਕੀਤਾ ਹੁੰਦਾ, ਕਰਮ-ਕਾਂਡ ਤੇ ਫੋਕੇ ਰੀਤੀ ਰਿਵਾਜ ਬੰਦ ਕਰਨ ਲਈ ਕੋਈ ਠੋਸ ਰਣਨੀਤੀ ਤਿਆਰ ਕੀਤੀ ਹੁੰਦੀ, ਸਮਾਜ ਵਿੱਚ ਪ੍ਰਚਲਤ ਸਭ ਤੋਂ ਭਿਆਨਕ ਬੀਮਾਰੀ ਜਾਤਪਾਤ ਜੋ ਨਾ ਸਿਰਫ ਸਿੱਖ ਸਮਾਜ ਨੂੰ ਖਾ ਰਹੀ ਹੈ ਬਲਕਿ ਦੇਸ਼ ਅਤੇ ਸਮਾਜ ਦੀ ਏਕਤਾ ਨੂੰ ਵੀ ਢਾਹ ਲਾ ਰਹੀ ਹੈ, ਇਸਨੂੰ ਤਿਲਾਂਜਲੀ ਦੇਣ ਲਈ ਘੱਟੋ-ਘੱਟ ਪਹਿਲਾ ਕਦਮ ਪੁੱਟਣ ਦਾ ਹੀ ਐਲਾਨ ਕਰ ਦਿੱਤਾ ਜਾਂਦਾ ਕਿ ਅੱਜ ਤੋਂ ਬਾਅਦ ਕੋਈ ਵੀ ਸਿੱਖ ਆਪਣੇ ਨਾਂ ਨਾਲ ਜਾਤੀ ਪੂਛ ਨਹੀਂ ਲਾਵੇਗਾ। ਮੰਨਿਆ ਕਿ ਇਸ ਜਾਤੀਵਾਦ ਦੀਆਂ ਜੜ੍ਹਾਂ ਬਹੁਤ ਡੂੰਘੀਆਂ ਹਨ ਪਰ ਇਹ ਛੋਟਾ ਜਿਹਾ ਮਹੱਤਵਪੂਰਨ ਪਹਿਲਾ ਕਦਮ ਬਾਬਾ ਨਾਨਕ ਦੀ ਸੋਚ ਪਕੜਕੇ ਸਹੀ ਦਿਸ਼ਾ ਵੱਲ ਜਾਣ ਦੀ ਤਸੱਲੀ ਤਾਂ ਜ਼ਰੂਰ ਦਿੰਦਾ। ਯਾਦ ਰਹੇ ਕਿਸੇ ਸੰਸਥਾ ਜਾਂ ਵਿਅਕਤੀਗਤ ਤੌਰ ਤੇ ਪੁੱਟਿਆ ਸਹੀ ਇਕ ਕਦਮ ਹੀ ਕਿਸੇ ਵੇਲੇ ਕਾਫ਼ਲਾ ਬਣਨ ਦੀ ਤਾਕਤ ਰੱਖਦਾ ਹੁੰਦਾ ਹੈ। ਵੱਡੇ ਤੋਂ ਵੱਡਾ, ਲੰਬੇ ਤੋਂ ਲੰਬਾ ਸਫ਼ਰ ਵੀ ਪਹਿਲੇ ਇਕ ਕਦਮ ਨਾਲ ਹੀ ਸ਼ੁਰੂ ਹੁੰਦਾ ਹੈ। ਇਹੀ ਸਹੀ ਤੇ ਪਹਿਲਾ ਕਦਮ ਜੇ ਮਨੁੱਖਤਾ ਨੂੰ ਸਮਰਪਿਤ ਹੋਵੇ, ਸਾਂਝੀਵਾਲਤਾ ਦਾ ਲਖਾਇਕ ਹੋਵੇ ਤਾਂ ਇਹ ਇਕ ਦਿਨ ਦੇਸ਼ ਤੇ ਸਮਾਜ ਦੀ ਮਜ਼ਬੂਤੀ ਦਾ ਜਾਮਨੀ ਵੀ ਬਣ ਸਕਦਾ ਹੈ। ਇਹੀ ਤਾਂ ਹੈ ਗੁਰੂ ਨਾਨਕ ਦਾ ਰਾਹ।

ਸਿੱਖੀ ਦੀਆਂ ਵਰਤਮਾਨ ਸੰਸਥਾਵਾਂ ਤੋਂ ਕੋਈ ਉਮੀਦ ਨਹੀਂ ਹੈ ਕਿ ਉਹ ਗੁਰੂ ਨਾਨਕ ਦੀ ਸੋਚ ਨੂੰ ਅੱਗੇ ਵਧਾਉਣਗੀਆਂ। ਆਓ ਅਸੀਂ ਨਿੱਜੀ ਤੌਰ 'ਤੇ ਹੀ ਸੰਕਲਪ ਲੈ ਲਈਏ ਕਿ ਬਾਬਾ ਨਾਨਕ ਅਸੀਂ ਸਾਢੇ ਪੰਜ ਸੌ ਸਾਲ ਸੁੱਤਿਆਂ ਲੰਘ ਦਿੱਤੇ, ਤੁਹਾਨੂੰ ਸਮਝ ਨਹੀਂ ਸਕੇ, ਸਮਝਣਾ ਤਾਂ ਇਕ ਪਾਸੇ ਅਸੀਂ ਤਾਂ ਤੁਹਾਡੇ ਜਨਮ ਦਿਨ ਦੀ ਗਲੇ ਤਕ ਸਹੀ ਤਰੀਕ ਵੀ ਮਿੱਥ ਸਕੇ, ਨਾ ਅਸੀਂ ਆਪਣੀ ਰੋਜ਼ਾਨਾ ਅਰਦਾਸ ਹੀ ਤੁਹਾਡੀ ਸੋਚ ਅਨੁਸਾਰ ਢਾਲ ਸਕੇ ਹਾਂ, ਅਸੀਂ ਇਸ ਲਈ ਗੁਨਾਹਗਾਰ ਹਾਂ ਤੇ ਮਾਫੀ ਦੇ ਜਾਂਚਕ ਹਾਂ। ਪਰ ਹੁਣ ਅਸੀਂ ਅਗੋਂ ਆਪਣੇ ਜਾਗੇ ਹੋਣ ਦਾ ਸਬੂਤ ਜ਼ਰੂਰ ਦੇਵਾਂਗੇ।

*98726-70278*

**********



# ਬਾਬਾ ਨਾਨਕ ਦੀ ਤਰਕਸ਼ੀਲਤਾ

ਅਮਰਜੀਤ ਜੋਸ਼ੀ ਕਲੌੜ/ਨਾਹਨ

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਆਗਮਨ ਉਸ ਸਮੇਂ ਹੋਇਆ, ਜਦੋਂ ਸਮਾਜ ਅੰਧ ਵਿਸ਼ਵਾਸ਼ ਦੀ ਦਲਦਲ 'ਚ ਫਸਿਆ ਹੋਇਆ ਸੀ। ਸਮਾਜ 'ਚ ਉਨ੍ਹਾਂ ਲੋਕਾਂ ਦਾ ਬੋਲਬਾਲਾ ਸੀ, ਜਿਹੜੇ ਸਮਾਜ ਨੂੰ ਹਨੇਰੇ 'ਚ ਰੱਖ ਕੇ ਆਪ ਖੀਰ-ਪੂੜਿਆ ਨਾਲ ਪੇਟ ਭਰ ਰਹੇ ਸਨ। ਬਾਬਾ ਨਾਨਕ ਜੀ ਜਿੱਥੇ ਅਕਾਲ ਪੁਰਖ ਦੇ ਵਿਸ਼ੇਸ਼ ਨੁਮਾਇੰਦੇ ਸਨ ਉਸ ਦੇ ਨਾਲ-ਨਾਲ ਇੱਕ ਵੱਡੇ ਸਮਾਜ ਸੁਧਾਰਕ ਵੀ ਸਨ। ਉਨ੍ਹਾਂ ਨੇ ਸਮਾਜ 'ਚ ਸੁਧਾਰ ਲਿਆਉਣ ਲਈ ਨਿਰਾ ਉਪਦੇਸ਼ ਦਾ ਸਹਾਰਾ ਨਹੀਂ ਲਿਆ, ਬਲਕਿ ਆਪਣੇ ਉਪਦੇਸ਼ ਨੂੰ ਤਰਕ ਨਾਲ ਸਾਬਤ ਕੀਤਾ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਉਪਦੇਸ਼ ਵਿੰਗ-ਵਲੇਵੇਂ ਵਾਲਾ ਨਹੀਂ ਸੀ। ਉਨ੍ਹਾਂ ਦੇ ਉਪਦੇਸ਼ ਸਾਧਾਰਣ ਭਾਸ਼ਾ 'ਚ ਹੁੰਦੇ। ਉਹ ਜੋ ਵੀ ਦੱਸਣਾ ਚਾਹੁੰਦੇ ਉਸ ਨੂੰ ਤਰਕ ਨਾਲ ਲੋਕਾਂ ਦੇ ਦਿਲਾਂ 'ਚ ਉਤਾਰਦੇ।

ਬਾਬਾ ਜੀ ਜਨੇਊ ਦੀ ਫੋਕੀ ਰਸਮ ਨੂੰ ਨਕਾਰਦੇ ਹੋਏ ਦਲੀਲ ਨਾਲ ਕਹਿੰਦੇ ਹਨ ਕਿ ਜਿਹੜਾ ਜਨੇਊ ਬੰਦੇ 'ਚ ਸਾਰਥਿਕ ਗੁਣ ਪੈਦਾ ਨਹੀਂ ਕਰ ਸਕਦਾ, ਉਸ ਨੂੰ ਪਾਉਣ ਦਾ ਕੀ ਫ਼ਾਇਦਾ? ਉਹ ਜਨੇਊ ਪਹਿਨਾਉਣ ਵਾਲੇ ਪੰਡਤਾਂ ਨੂੰ ਸੁਝਾਅ ਦਿੰਦੇ ਹਨ ਕਿ ਇਨ੍ਹਾਂ ਧਾਗਿਆ ਨਾਲੋਂ ਲੋਕਾਂ ਦੇ ਸੁਭਾਅ 'ਚ ਦਇਆ, ਧਰਮ, ਜਤ-ਸਤ ਪੈਦਾ ਕਰੋ ਜਿਸ ਨਾਲ ਸਮਾਜ 'ਚ ਸੁਧਾਰ ਹੋ ਸਕੇ।

ਹਰਿਦੁਆਰ ਦੇ ਪਾਡਿਆਂ ਨੂੰ, ਉਨ੍ਹਾਂ ਨੇ ਪੱਛਮ ਵੱਲ ਪਾਣੀ ਸੁੱਟ ਕੇ ਜਤਾਇਆ ਕਿ ਜੇ ਮੇਰਾ ਸੁੱਟਿਆ ਪਾਣੀ ਕਰਤਾਰਪੁਰ ਤੱਕ ਨਹੀਂ ਪਹੁੰਚ ਸਕਦਾ ਤਾਂ ਤੁਹਾਡੇ ਦੁਆਰਾ ਸੂਰਜ ਵੱਲ ਮੂੰਹ ਕਰਕੇ ਦਿੱਤਾ ਅਰਗ ਕਰੋੜਾਂ ਮੀਲ ਦੂਰ ਕਿਵੇਂ ਪਹੁੰਚ ਸਕਦਾ ਹੈ?

ਜਦੋਂ ਗੁਰੂ ਨਾਨਕ ਦੇਵ ਜੀ ਮੱਕਾ ਮਦੀਨਾ ਗਏ ਤਾਂ ਉਨ੍ਹਾਂ ਦਾ ਮੱਕੇ ਵੱਲ ਪੈਰ ਕਰਕੇ ਸੌਣਾ, ਮੱਕੇ ਦੀ ਨਿਰਾਦਰੀ ਕਰਨਾ ਨਹੀਂ ਸੀ। ਮੁਲਾ-ਮੌਲਵੀ ਦੇ ਨਰਾਜ਼ ਹੋਣ ਨਾਲ ਉਨ੍ਹਾਂ ਨੇ ਇਨ੍ਹਾਂ ਨੂੰ ਤਰਕ ਨਾਲ ਸਮਝਾਇਆ ਕਿ ਅੱਲਾ ਜਾਂ ਪ੍ਰਮਾਤਮਾ ਚਾਰੇ ਪਾਸੇ ਹੈ। ਇਹ ਗੁਰੂ ਨਾਨਕ ਦੇਵ ਜੀ ਦੀ ਭਰਪੂਰ ਜਾਣਕਾਰੀ ਹੀ ਸੀ ਕਿ ਮੁੱਲਾਂ ਜਿੱਧਰ ਨੂੰ ਵੀ ਗੁਰੂ ਜੀ ਦੇ ਪੈਰ ਕਰਦਾ ਬਾਬਾ ਜੀ ਉੱਧਰ ਹੀ ਕਿਸੇ ਧਾਰਮਿਕ ਸਥਾਨ ਦਾ ਨਾਂ ਲੈ ਕੇ ਕਹਿੰਦੇ ਕਿ ਇੱਧਰ ਵੀ ਫ਼ਲਾਣਾ ਧਾਰਮਿਕ ਸਥਾਨ ਹੈ। ਅੰਤ 'ਚ ਮੁਲਾ-ਮੌਲਵੀਆਂ ਨੇ ਹਾਰ ਹੀ ਨਹੀਂ ਮੰਨੀ ਬਲਕਿ ਉਨ੍ਹਾਂ ਦੇ ਪੱਕੇ ਸ਼ਰਧਾਲੂ ਵੀ ਬਣ ਗਏ।

ਭਾਈ ਲਾਲੋ ਦੀ ਸੁੱਕੀ ਰੋਟੀ ਅਤੇ ਮਲਕ ਭਾਗੋ ਦੇ ਪੂੜਿਆਂ ਦਾ ਵੀ ਅਜੇਹਾ ਹੀ ਬਿਰਤਾਂਤ ਹੈ। ਬਾਬਾ ਜੀ ਨੇ ਮਲਕ ਭਾਗੋ ਦੇ ਪੂੜਿਆਂ 'ਚੋਂ ਘੀ ਨਿਚੋੜ ਕੇ ਦੱਸਿਆ ਕਿ ਜਿਹੜਾ ਘੀ ਨੁੱਚੜ ਰਿਹੈ ਇਹ ਗਰੀਬਾਂ ਦਾ ਖੂਨ ਨੁਚੜ ਰਿਹੈ, ਕਿਉਂਕਿ ਇਨ੍ਹਾਂ ਧਨ ਗਰੀਬਾਂ ਦਾ ਖੂਨ ਪੀਕੇ ਹੀ ਇਕੱਠਾ ਕੀਤਾ ਜਾ ਸਕਦੈ। ਇਹ ਭੰਡਾਰੇ ਆਪਣੀ ਮਿਹਨਤ ਦੀ ਕਮਾਈ ਨਾਲ ਨਹੀਂ ਬਲਕਿ ਮਜਦੂਰਾ ਦੀ ਹੱਕ-ਸੱਚ ਦੀ ਕਮਾਈ ਲੁੱਟ ਕੇ ਹੀ ਲਾਏ ਜਾ ਸਕਦੇ ਹਨ। ਦੂਜੇ ਪਾਸੇ ਭਾਵੇਂ ਭਾਈ ਲਾਲੋ ਵਰਗੇ ਸੁੱਕੀਆਂ ਰੋਟੀਆਂ ਨਾਲ ਹੀ ਆਏ-ਗਏ ਦੀ ਸੇਵਾ ਕਰ ਸਕਦੇ ਹਨ ਪਰ ਸੁੱਚੀ ਕਿਰਤ ਦੀ ਸੁੱਕੀ ਰੋਟੀ ਵੀ ਦੁੱਧ ਵਰਗੀ ਹੁੰਦੀ ਹੈ।

ਕੌਡੇ ਰਾਕਸ਼ ਅਤੇ ਸੱਜਨ ਠੱਗ ਵਰਗਿਆਂ ਪਾਪੀਆਂ ਨੂੰ ਕਿਸੇ ਦੈਵੀ ਸ਼ਕਤੀ ਨਾਲ ਨਹੀਂ ਬਲਕਿ ਬਾਬਾ ਨਾਨਕ ਨੇ ਆਪਣੀਆਂ ਅਕੱਟ ਦਲੀਲਾਂ ਨਾਲ ਸਿੱਧੇ ਰਾਹ ਪਾਇਆ। ਬਾਬਾ ਜੀ ਨੇ ਸਮਝਾਇਆ ਕਿ ਅੰਤ ਸਮੇਂ ਸਾਡੇ ਨਾਲ ਕੁਝ ਵੀ ਜਾਣ ਵਾਲਾ ਨਹੀਂ। ਬੁਰੇ ਕੰਮਾਂ ਦਾ ਫਲ ਹਮੇਸ਼ਾ ਬੁਰਾ ਹੁੰਦਾ ਹੈ। ਇਸ ਲਈ ਭਲੇ ਕੰਮ ਕਰਕੇ ਭਲੇ ਬਣੋ ਤਾਂ ਕਿ ਸਾਡੇ ਇਸ ਸੰਸਾਰ ਤੋਂ ਤੁਰ ਜਾਣ ਬਾਅਦ ਲੋਕ ਸਾਨੂੰ ਭਲਾਈ ਕਰਕੇ ਯਾਦ ਕਰਨ ਨਾ ਕਿ ਬੁਰਾਈ ਕਰਕੇ।

ਮੋਦੀ ਖਾਨੇ 'ਚ ਕਿਰਤ ਕਰਦਿਆਂ ਬਾਬਾ ਨਾਨਕ ਦਾ ਤੇਰਾ-ਤੇਰਾ ਤੋਲਣ ਤੋਂ ਭਾਵ ਇਹ ਨਹੀਂ ਸੀ ਕਿ ਕੋਈ ਜਿੰਨਾ ਮਰਜ਼ੀ ਚੁੱਕ ਕੇ ਲੈ ਜਾਵੇ। ਤੇਰਾ ਤੋਂ ਭਾਵ ਜਿੰਨਾ ਕਿਸੇ ਦਾ ਹੱਕ ਬਣਦਾ ਸੀ ਉਸ ਨੂੰ ਪੂਰਾ ਤੋਲ ਕੇ ਦਿੱਤਾ ਜਾਂਦਾ ਸੀ। ਜੇ ਕੋਈ ਕਿਸੇ ਗੱਲੋਂ ਉਜ਼ਰ ਕਰਦਾ ਤਾਂ ਬਾਬਾ ਜੀ ਕਹਿੰਦੇ ਸੀ ਭਾਈ ਤੇਰਾ ਇੰਨਾਂ ਹੀ ਬਣਦਾ ਹੈ। ਉਜ਼ਰ ਕਰਨ ਵਾਲੇ ਵਿਅਕਤੀ ਨੂੰ ਪੂਰਾ ਹਿਸਾਬ ਕਿਤਾਬ ਦੱਸ ਕੇ ਉਸ ਦੀ ਸੰਤੁਸ਼ਟੀ ਕਰਵਾ ਦਿੰਦੇ ਸਨ। ਇਹੋ ਕਾਰਨ ਸੀ

ਕਿ ਮੋਦੀ ਖਾਨੇ 'ਚੋਂ ਨਾ ਅੰਨ੍ਹ ਘਟਿਆ ਸੀ ਤੇ ਨਾ ਹੀ ਵਧਿਆ ਸੀ।

ਜਦੋਂ ਸਿਧ-ਜੋਗੀ ਸਮਾਜ 'ਚ ਸੁਧਾਰ ਲਿਆਉਣ ਦੀ ਬਜਾਇ ਪਹਾੜਾਂ ਦੀਆਂ ਕੰਧਰਾਂ 'ਚ ਜਾਕੇ ਭਗਤੀ ਕਰਨ ਬੈਠ ਗਏ ਤਾਂ ਗੁਰੂ ਨਾਨਕ ਦੇਵ ਜੀ ਨੇ ਯੂ.ਪੀ. ਵਿੱਚ ਨਾਨਕ ਮੱਤੇ ਦੇ ਸਥਾਨ 'ਤੇ ਜਾਕੇ ਸਿੱਧ-ਨਾਥਾ ਨਾਲ ਗੋਸ਼ਟੀਆਂ ਕੀਤੀਆਂ ਤੇ ਦਲੀਲਾਂ ਦੇ ਕੇ ਸਮਝਾਇਆ ਕਿ ਜਦੋਂ ਸਮਝਦਾਰ ਲੋਕ ਹੀ ਸਮਾਜ ਤਿਆਗ ਕੇ ਪਹਾੜੀ ਜਾ ਚੜ੍ਹਣ ਤਾਂ ਫਿਰ ਸਮਾਜ 'ਚ ਸੁਧਾਰ ਕੌਣ ਲਿਆਏਗਾ?

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਜ਼ਿੰਦਗੀ ਦੇ ਪਿਛਲੇ ਪਹਿਰ ਖੁਦ ਖੇਤੀ ਕਰਕੇ ਅੰਨ ਪੈਦਾ ਕੀਤਾ ਤੇ ਘਰੇ ਆਈ ਸੰਗਤ ਨੂੰ ਛਕਾਇਆ ਤਾਂ ਕਿ ਸੰਗਤ ਵੀ ਜਾਣ ਸਕੇ ਕਿ ਕਥਨੀ ਤੇ ਕਰਨੀ ਕਿਵੇਂ ਇੱਕ ਕੀਤੀ ਜਾ ਸਕਦੀ ਹੈ। ਇਸੇ ਤਰ੍ਹਾਂ ਆਪਣੇ ਸਾਥੀ ਮਰਦਾਨੇ ਨਾਲ ਉਸ ਦੇ ਅਖੀਰਲੇ ਸਮੇਂ ਤੱਕ ਮਿੱਤਰਤਾ ਨਿਭਾ ਕੇ ਇਹ ਦਰਸਾਇਆ ਕਿ ਮਿੱਤਰਾਂ 'ਚ ਮਿੱਤਰਤਾ ਦਾ ਅੰਤ ਮਿੱਤਰ ਦੇ ਅੰਤ ਨਾਲ ਹੀ ਹੋਣਾ ਚਾਹੀਦੈ। ਆਪਣੇ ਪੁੱਤਰਾਂ ਨੂੰ ਗੱਦੀ ਬਖਸ਼ਣ ਦੀ ਥਾਂ ਗੁਰੂ ਅੰਗਦ ਜੀ ਨੂੰ ਗੱਦੀ ਬਖਸ਼ ਕੇ ਸਾਬਤ ਕੀਤਾ ਕਿ ਪੁੱਤ ਮੋਹ 'ਚ ਫਸਕੇ ਗੱਦੀ ਸੰਭਾਲਣ ਦੇ ਯੋਗ ਵਿਅਕਤੀ ਨੂੰ ਅੱਖੋਂ ਪਰੋਖੇ ਨਹੀਂ ਕਰਨਾ ਚਾਹੀਦਾ।

ਇਹ ਸਾਰਾ ਕੁਝ ਦੱਸਣ ਤੋਂ ਭਾਵ ਹੈ ਕਿ ਅਸੀਂ ਗੁਰੂ ਨਾਨਕ ਦੇਵ ਜੀ ਦੀਆਂ ਕਾਲਪਨਿਕ ਤਸਵੀਰਾਂ ਅਤੇ ਮੂਰਤੀਆਂ ਅੱਗੇ ਅੰਨ੍ਹੀ ਸ਼ਰਧਾ ਨਾਲ ਦੁੱਖ ਘਟਾਉਣ ਲਈ ਤੇ ਸੁੱਖ ਵਧਾਉਣ ਲਈ ਅਰਜ਼ੋਈਆਂ ਤਾਂ ਕਰਦੇ ਹਾਂ ਪਰ ਨਾਨਕ ਬਾਣੀ ਤੇ ਅਮਲ ਬਹੁਤ ਘੱਟ ਕਰਦੇ ਹਾਂ। ਸਾਡੇ 'ਚੋਂ ਬਹੁਤ ਘੱਟ ਹਨ, ਜੋ ਗੁਰੂ ਨਾਨਕ ਦੇਵ ਜੀ ਦੀ ਸਿੱਖਿਆ ਕਿਰਤ ਕਰਨ, ਵੰਡ ਛਕਣ ਤੇ ਨਾਮ ਜਪਣ 'ਤੇ ਚਲਦੇ ਹਨ। ਬਾਬਾ ਨਾਨਕ ਦਾ ਮੁੱਢਲਾ ਉਪਦੇਸ਼ ਹੀ ਸੱਚੇ-ਸੁੱਚੇ ਆਚਰਣ ਦਾ ਹੈ ਪਰ ਅਸੀਂ ਆਪਣੇ ਅੰਦਰ ਝਾਤ ਮਾਰਕੇ ਦੇਖ ਸਕਦੇ ਹਾਂ ਕਿ ਸਾਡਾ ਵਿਚਾਰ-ਵਿਹਾਰ ਕਿਸ ਪਾਸੇ ਜਾ ਰਿਹੈ। ਜੇ ਅਸੀਂ ਬਾਬਾ ਨਾਨਕ ਦੇ ਸੱਚੇ ਸ਼ਰਧਾਲੂ ਹਾਂ ਤਾਂ ਸਾਨੂੰ ਬਾਬਾ ਜੀ ਦੁਆਰਾ ਦੱਸੇ ਰਾਹ ਤੇ ਚੱਲਕੇ ਹੀ ਆਪਣਾ ਜੀਵਨ ਜਿਊਣਾ ਚਾਹੀਦੈ, ਨਹੀਂ ਤਾਂ ਫਿਰ ਸ੍ਰੀ ਗੁਰੂ ਨਾਨਕ ਦੇਵ ਜੀ ਦਾ 550ਵਾਂ ਪ੍ਰਕਾਸ਼ ਪੁਰਬ ਵੀ ਲੋਕ ਦਿਖਾਵਾ ਹੀ ਬਣ ਕੇ ਰਹਿ ਜਾਵੇਗਾ ਜਿਸ ਨੂੰ ਬਾਬਾ ਨਾਨਕ ਨੇ ਕਦੇ ਵੀ ਪਸੰਦ ਨਹੀਂ ਕੀਤਾ।

09418453511

**********

ਸਫ਼ਾ 16 ਦਾ ਬਾਕੀ

ਤੂੰ ਬਾਬਰ ਨੂੰ
ਪਾਪ ਦੀ ਜੰਞ ਲਿਆਉਣ ਵਾਲਾ
ਲਾੜਾ ਆਖਿਆ
ਪਰ....
ਅੱਜ ਤਾਂ ਪਾਪ ਦੀਆਂ
ਕਈ-ਕਈ ਜੰਞਾਂ
ਰੋਜ਼ ਚੜ੍ਹਦੀਆਂ ਨੇ
ਤਾਂ ਕੀ.....
ਤੈਨੂੰ ਦਰਦ ਨੀ ਆਇਆ?
ਆ, ਬਾਬਾ ਆ!
ਹੁਣ ਤੇਰੀ ਪੰਜਵੀਂ-ਉਦਾਸੀ ਦੀ
ਲੋੜ ਏ
ਖੜਾਵਾਂ ਉਡੀਕਦੀਆਂ ਨੇ
ਦਿਸ਼ਾਵਾਂ ਉਡੀਕਦੀਆਂ ਨੇ
ਚੱਪਾ-ਚੱਪਾ ਧਰਤੀ
ਸਹਿਕ ਰਹੀ ਏ
ਤੇਰੇ ਚਰਨਾਂ ਦੀ ਛੋਹ ਨੂੰ।

(ਬਹਾਰਾਂ ਨੂੰ ਆਵਾਜ਼ 'ਚੋਂ)

## ਸ੍ਰੀ ਗੁਰੂ ਨਾਨਕ ਦੇਵ

-ਡਾ. ਸੁਦਰਸ਼ਨ ਗਾਸੋ

ਹਨ੍ਹੇਰੇ ਘਰਾਂ ਨੂੰ ਰੁਸ਼ਨਾ ਗਿਆ ਨਾਨਕ
ਤਲੀ 'ਤੇ ਰੌਸ਼ਨੀ ਦੇ ਦੀਪਕ ਜਗਾ ਗਿਆ ਨਾਨਕ।

ਜ਼ਮਾਨਾ ਜ਼ੁਲਮ ਦਾ ਸੀ ਤੇ ਸੀ ਜਹਾਲਤ ਵੀ।
ਹਨ੍ਹੇਰੇ ਨਾਲ ਖੂਬ ਲੜਨਾ ਸਿਖਾ ਗਿਆ ਨਾਨਕ।

ਉਸ ਦੀ ਬਾਣੀ 'ਚ ਨੇ ਡਲਕਦੇ ਪਿਆਰ ਦੇ ਮੋਤੀ।
ਪਿਆਰ ਦੇ ਸਾਗਰਾਂ ਦਾ ਅੰਮ੍ਰਿਤ ਪਿਲਾ ਗਿਆ ਨਾਨਕ।

ਹਰ ਜੀਵ ਅੰਦਰ ਰੱਬੀ ਜੋਤ ਵਸਦੀ ਦੱਸ ਕੇ
ਸਭ ਨੂੰ ਪਿਆਰ ਦੀ ਮਾਲਾ ਫੜਾ ਗਿਆ ਨਾਨਕ।

ਨਵੇਂ ਰਸਤੇ, ਨਵੀਂ ਚਾਹਤ, ਨਵੀਂ ਭਗਤੀ
ਮੰਜ਼ਲਾਂ ਨਵੀਆਂ ਕਈ ਦਿਖਾ ਗਿਆ ਨਾਨਕ।

9815123900

ਆਖਰੀ ਕਿਸ਼ਤ ਅਗਲੇ ਮਹੀਨੇ

# ਸ੍ਰੀ ਗੁਰੂ ਨਾਨਕ ਦੇਵ ਜੀ ਦਾ 550 ਸਾਲਾ ਪ੍ਰਕਾਸ਼ ਪੁਰਬ ਕਿਵੇਂ ਮਨਾਇਆ ਜਾਵੇ?



ਕਰਨੈਲ ਸਿੰਘ ਐਮ.ਏ.

ਮਾਨਵਤਾ ਦੇ ਰਹਿਬਰ, ਸਰਬ-ਸਾਂਝੇ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੇ 550 ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ ਨਗਰ-ਕੀਰਤਨ, ਗੁਰਮਤਿ ਸਮਾਗਮ, ਕਵੀ ਦਰਬਾਰ, ਕੀਰਤਨ ਦਰਬਾਰ, ਗੁਰਮਤਿ ਸਮਾਗਮ, ਕਵੀ ਦਰਬਾਰ, ਕੀਰਤਨ ਦਰਬਾਰ, ਦਸਤਾਰ ਸਜਾਉਣ ਦੇ ਮੁਕਾਬਲੇ, ਸ਼ੁੱਧ ਗੁਰਬਾਣੀ ਮੁਕਾਬਲੇ, ਗੱਤਕਾ ਮੁਕਾਬਲੇ, ਸ਼ਬਦ ਗਾਇਨ ਮੁਕਾਬਲੇ ਹੋ ਰਹੇ ਹਨ। ਗੁਰੂ ਨਾਨਕ ਦੇਵ ਜੀ ਦੇ 550 ਸਾਲਾ ਪ੍ਰਕਾਸ਼ ਪੁਰਬ ਨੂੰ ਕਿਸ ਤਰ੍ਹਾਂ ਮਨਾਇਆ ਜਾਵੇ ਕਿ ਲੋਕ/ਸੰਗਤਾਂ ਯਾਦ ਰੱਖਣ/ ਹੇਠਾਂ ਕੁਝ ਨੁਕਤੇ ਹਨ।

ਯਾਦਗਾਰ: ਸ੍ਰੀ ਗੁਰੂ ਨਾਨਕ ਦੇਵ ਜੀ ਦੇ 500 ਸਾਲਾ ਪ੍ਰਕਾਸ਼ ਪੁਰਬ ਮੌਕੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਸਥਾਪਿਤ ਕੀਤੀ ਗਈ ਜਿਸ ਵਿੱਚ ਅੱਜ ਹਜ਼ਾਰਾਂ, ਲੱਖਾਂ ਦੀ ਗਿਣਤੀ ਵਿੱਚ ਬੱਚੇ ਵਿਦਿਆ ਪ੍ਰਾਪਤ ਕਰਕੇ ਰੋਜ਼ੀ ਰੋਟੀ ਕਮਾ ਰਹੇ ਹਨ। ਗੁਰੂ ਨਾਨਕ ਦੇਵ ਯੂਨੀਵਰਸਿਟੀ ਵਾਂਗ ਅੱਜ 550 ਸਾਲਾ ਪ੍ਰਕਾਸ਼ ਪੁਰਬ 'ਤੇ ਵੀ ਵਿਸ਼ੇਸ਼ ਯਾਦਗਾਰ ਕਾਇਮ ਕੀਤੀ ਜਾਵੇ ਤਾਂ ਕਿ ਆਉਣ ਵਾਲੀਆਂ ਪੀੜ੍ਹੀਆਂ ਯਾਦ ਰੱਖ ਸਕਣ।

ਲੰਗਰ: ਬਾਬਾ ਨਾਨਕ ਜੀ ਵੱਲੋਂ ਵੀਹ ਰੁਪਏ ਦਾ ਚਲਾਇਆ ਲੰਗਰ ਹੀ ਅੱਜ ਗੁਰਦੁਆਰਾ ਵਿੱਚ ਵਰਤ ਰਿਹਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ 550 ਸਾਲਾ ਪ੍ਰਕਾਸ਼ ਪੁਰਬ ਤੇ ਅਸੀਂ ਇਹ ਪ੍ਰਣ ਕਰੀਏ ਕਿ ਕੋਈ ਵੀ ਵਿਅਕਤੀ ਚਾਹੇ ਉਹ ਕਿਸੇ ਧਰਮ, ਜਾਤ, ਰੂਪ, ਰੰਗ, ਨਸਲ ਦਾ ਹੋਵੇ, ਉਸ ਨੂੰ ਭੁੱਖਾ ਨਹੀਂ ਮਰਨ ਦਿੱਤਾ ਜਾਵੇਗਾ। ਅਸੀਂ ਗੁਰਦੁਆਰਿਆਂ ਵਿੱਚ ਆਮ ਵੇਖਦੇ ਹਾਂ ਕਿ ਜਦੋਂ ਕੋਈ ਗਰੀਬ, ਲੋੜਵੰਦ, ਦੁਖਿਆਰਾ ਦੋ-ਤਿੰਨ ਦਿਨ ਸਵੇਰੇ-ਦੁਪਹਿਰ-ਸ਼ਾਮ ਲੰਗਰ ਛਕਣ ਆਉਂਦਾ ਹੈ ਤਾਂ ਤਿੰਨ-ਚਾਰ ਦਿਨਾਂ ਬਾਅਦ ਪ੍ਰਬੰਧਕਾਂ ਵੱਲੋਂ ਇਹ ਕਹਿ ਕੇ ਲੰਗਰ ਛਕਣ ਤੋਂ ਜਵਾਬ ਦੇ ਦਿੱਤਾ ਜਾਂਦਾ ਹੈ ਕਿ ਮਿਹਨਤ ਕਰਕੇ ਆਪਣੀ ਰੋਟੀ ਖਾਉ। ਹਰ ਰੋਜ਼ ਇਥੇ ਲੰਗਰ ਛਕਣ ਨਹੀਂ ਆਉਣਾ। ਹੁਣ ਉਨ੍ਹਾਂ ਪ੍ਰਬੰਧਕਾਂ ਨੂੰ ਪੁੱਛਣ ਵਾਲਾ ਕੋਈ ਹੋਵੇ ਕਿ ਇਹ ਜੋ ਗੁਰੂ ਕਾ ਲੰਗਰ ਚੱਲ ਰਿਹਾ ਹੈ ਕੀ ਇਹ ਪ੍ਰਬੰਧਕਾਂ ਲਈ ਜਾਂ ਅਮੀਰ ਲੋਕਾਂ ਭਾਵ ਵੱਡੇ ਲੋਕਾਂ ਲਈ ਹੀ ਹੁੰਦਾ ਹੈ। ਉਹ ਭਾਵੇਂ ਹਰ ਰੋਜ਼ ਆ ਕੇ ਲੰਗਰ ਖਾ ਜਾਣ, ਉਨ੍ਹਾਂ ਨੂੰ ਕੋਈ ਮਨ੍ਹਾ ਨਹੀਂ ਕਰੇਗਾ। ਸਾਡਾ ਗੁਰੂ ਨਾਨਕ ਦੇਵ ਜੀ ਦਾ 550 ਸਾਲਾ ਗੁਰਪੁਰਬ ਮਨਾਇਆ ਤਾਂ ਹੀ ਸਫ਼ਲ ਹੋਵੇਗਾ ਜੇਕਰ ਅਸੀਂ ਲੋੜਵੰਦ, ਗਰੀਬ ਦੇ ਮੂੰਹ ਵਿੱਚ ਰੋਟੀ ਪਾ ਸਕੀਏ। ਉਨ੍ਹਾਂ ਦੀਆਂ ਜ਼ਰੂਰਤਾਂ ਲੋੜ ਸਮੇਂ ਪੂਰੀਆਂ ਕਰ ਸਕੀਏ।

ਬੂਟੇ: ਸ੍ਰੀ ਗੁਰੂ ਨਾਨਕ ਦੇਵ ਜੀ ਦੇ 550 ਸਾਲਾ ਪ੍ਰਕਾਸ਼ ਪੁਰਬ ਨੂੰ ਮੁੱਖ ਰੱਖਦਿਆਂ ਹਰੇਕ ਪਿੰਡ ਵਿੱਚ 550 ਬੂਟੇ ਲਗਾਏ ਜਾ ਰਹੇ ਹਨ। ਪੰਜਾਬ ਸਰਕਾਰ ਵੱਲੋਂ ਵੀ ਹਰ ਪਿੰਡ ਵਿੱਚ 550 ਬੂਟੇ ਲਗਾਉਣ ਦਾ ਟੀਚਾ ਮਿਥਿਆ ਹੈ। ਪੰਜਾਬ ਦੇ 13000 ਤੋਂ ਵੀ ਵੱਧ ਪਿੰਡਾਂ ਵਿੱਚ ਪ੍ਰਤੀ ਪਿੰਡ 550 ਬੂਟੇ ਲਗਾਉਣ ਦਾ ਕੰਮ ਮੁਕੰਮਲ ਹੋ ਚੁੱਕਿਆ ਹੈ। ਬੂਟੇ ਲਗਾਉਣ ਤੇ ਅਖਬਾਰਾਂ ਵਿੱਚ ਫੋਟੋਆਂ ਖਿਚਵਾਉਣ ਤੱਕ ਹੀ ਅਸੀਂ ਸੀਮਿਤ ਨਾ ਰਹੀਏ। ਬੂਟੇ ਲਗਾਉਣ ਨਾਲ ਹੀ ਸਾਡਾ ਕੰਮ ਖਤਮ ਨਹੀਂ ਹੋ ਗਿਆ। ਇਨ੍ਹਾਂ ਦੀ ਸਾਂਭ-ਸੰਭਾਲ ਵੀ ਕਰਨ ਦਾ ਦ੍ਰਿੜ੍ਹ ਨਿਸ਼ਚਾ ਵੀ ਅਸੀਂ ਆਪ ਕਰਨਾ ਹੈ। ਅਸੀਂ ਬੂਟੇ ਨੂੰ ਸਮੇਂ-ਸਮੇਂ ਤੇ ਪਾਣੀ ਤੇ ਖਾਦ ਵੀ ਪਾਉਣੀ ਹੈ ਤਾਂ ਹੀ ਇਹ ਬੂਟੇ ਵੱਧ ਫੁੱਲ ਸਕਣਗੇ। ਨਹੀਂ ਤਾਂ ਜ਼ਿਆਦਾਤਰ ਬੂਟੇ ਮੁਰਝਾ ਕੇ ਕੁਝ ਸਮੇਂ ਬਾਅਦ ਖਤਮ ਹੋ ਜਾਣਗੇ।

ਸਨਮਾਨ: ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜਨਮ ਅਸਥਾਨ ਸ੍ਰੀ ਨਨਕਾਣਾ ਸਾਹਿਬ ਰੇਲਵੇ ਸਟੇਸ਼ਨ ਦਾ ਨਾਂ ਪਾਕਿਸਤਾਨ ਸਰਕਾਰ ਨੇ 'ਬਾਬਾ ਗੁਰੂ ਨਾਨਕ ਰੇਲਵੇ ਸਟੇਸ਼ਨ' ਰੱਖਿਆ ਜੋ ਬਹੁਤ ਹੀ ਸ਼ਲਾਘਾਯੋਗ ਕਦਮ ਹੈ।

ਭਾਰਤ ਸਰਕਾਰ ਨੂੰ 550 ਸਾਲਾ ਪ੍ਰਕਾਸ਼ ਪੁਰਬ ਤੇ ਸ਼ੁੱਭ ਅਵਸਰ ਤੇ ਕੋਈ ਇਹੋ ਜਿਹਾ ਐਲਾਨ ਕਰਨਾ ਚਾਹੀਦਾ ਹੈ ਕਿ ਗੁਰੂ ਨਾਨਕ ਨਾਮ ਲੇਵਾ ਸੰਗਤਾਂ ਬਾਬਾ ਨਾਨਕ ਜੀ ਦੇ ਦਰਸ਼ਨ ਕਰ ਸਕਣ।

ਗੁਰਦੁਆਰੇ: ਸਿੱਖ ਸਮਾਜ ਵਲੋਂ ਨਗਰ-ਕੀਰਤਨ, ਸੈਮੀਨਾਰ ਤੇ ਗੁਰਮਤਿ ਸਮਾਗਮ/ਧਾਰਮਿਕ ਸਮਾਗਮ ਸ੍ਰੀ ਗੁਰੂ ਨਾਨਕ ਦੇਵ ਜੀ ਦੇ 550 ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ ਵੱਡੀ ਪੱਧਰ ਤੇ ਕਰਵਾਏ ਜਾ ਰਹੇ ਹਨ। ਅੱਜ ਸਿੱਖ ਧਰਮ ਵੀ ਵੱਖ-ਵੱਖ, ਜਾਤ-ਪਾਤ ਅਤੇ ਊਚ-ਨੀਚ ਵਰਗੀਆਂ ਅਲਾਮਤਾਂ ਵਿੱਚ ਗ੍ਰਸਿਆ ਹੋਇਆ ਹੈ। ਹਰ ਮੁਹੱਲੇ ਨਗਰ ਵਿੱਚ ਰਾਮਗੜ੍ਹੀਆ, ਰਵਿਦਾਸੀਆਂ ਦੇ ਗੁਰਦੁਆਰੇ ਵੱਖਰੇ-ਵੱਖਰੇ ਹਨ। ਸ੍ਰੀ ਗੁਰੂ ਨਾਨਕ ਸਾਹਿਬ ਜੀ ਸਰਬ-ਸਾਂਝੇ ਹਨ। ਗੁਰੂ ਨਾਨਕ ਦੇਵ ਜੀ ਨੇ ਜਾਤ-ਪਾਤ, ਊਚ-ਨੀਚ, ਭੇਦ-ਭਾਵ ਖਤਮ ਕਰਨ ਦਾ ਹੀ ਉਪਦੇਸ਼ ਦਿੱਤਾ, ਫਿਰ ਅਸੀਂ ਵੱਖੋ-ਵੱਖਰੇ ਗੁਰਦੁਆਰੇ ਪਿੰਡਾਂ, ਸ਼ਹੀਰਾਂ ਵਿੱਚ ਕਿਉਂ ਬਣਾ ਰਹੇ ਹਾਂ। ਗੁਰੂ ਨਾਨਕ ਦੇਵ ਜੀ ਦੇ 550 ਸਾਲਾ ਪ੍ਰਕਾਸ਼ ਪੁਰਬ ਤੇ ਪ੍ਰਣ ਕਰੀਏ ਕਿ ਪਿੰਡਾਂ ਮੁਹੱਲੇ ਵਿੱਚ ਵੱਖਰੇ-ਵੱਖਰੇ ਗੁਰਦੁਆਰੇ ਨਹੀਂ ਬਣਾਵਾਂਗੇ ਸਗੋਂ ਇਕ ਹੀ ਗੁਰਦੁਆਰਾ ਸਥਾਪਿਤ ਕੀਤਾ ਜਾਵੇਗਾ ਤਾਂ ਹੀ ਮਾਤਾ ਪ੍ਰਕਾਸ਼ ਪੁਰਬ ਮਨਾਇਆ ਸਫ਼ਲ ਹੋਵੇਗਾ।

ਧਾਰਮਿਕ ਸਾਹਿਤ: ਸ੍ਰੀ ਗੁਰੂ ਨਾਨਕ ਦੇਵ ਜੀ 550 ਸਾਲਾ ਪ੍ਰਕਾਸ਼ ਪੁਰਬ 'ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ, ਉਪਦੇਸ਼, ਸੰਦੇਸ਼ ਨੂੰ ਛਪਵਾ ਕੇ ਹਰ ਇੱਕ ਗੁਰੂ ਨਾਨਕ ਨਾਮ ਲੇਵਾ ਤੱਕ ਪੁੱਜਦਾ ਕੀਤਾ ਜਾਵੇ। ਕਿਤੇ ਇਹ ਨਾ ਹੋਵੇ ਕਿ ਗੁਰੂ ਨਾਨਕ ਦੇਵ ਜੀ ਦਾ 550 ਸਾਲਾ ਪ੍ਰਕਾਸ਼ ਪੁਰਬ ਵੀ ਪਹਿਲੀਆਂ ਮਨਾਈਆਂ ਸ਼ਤਾਬਦੀਆਂ ਵਾਂਗ ਹੀ ਲੰਘ ਜਾਵੇ ਤੇ ਪੱਲੇ ਕਿਸੇ ਦੇ ਕੁਝ ਨਾ ਪਵੇ। ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਪੁਰਬ ਤੇ ਪੰਜਾਬ ਸਰਕਾਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ, ਸਿੰਘ ਸਭਾਵਾਂ, ਸਭਾ-ਸੁਸਾਇਟੀਆਂ ਨੂੰ ਹਰ ਵਿਅਕਤੀ ਤੱਕ ਗੁਰੂ ਨਾਨਕ ਦੇਵ ਜੀ ਦਾ ਜੀਵਨ ਪਹੁੰਚਾਉਣ ਲਈ ਠੋਸ ਉਪਰਾਲੇ ਕਰਨੇ ਚਾਹੀਦੇ ਹਨ।

*98552-40552*

***karnailsinghma@gmail.com***

**********

ਸਫ਼ਾ 21 ਦਾ ਬਾਕੀ

ਜਪੁਜੀ ਸਾਹਿਬ, ਆਸਾ ਦੀ ਵਾਰ, ਓਅੰਕਾਰ, ਤੁਖਾਰੀ ਰਾਗ ਦਾ ਬਾਹਰਾ ਮਾਹਾਂ ਅਤੇ ਸਿਧ ਗੋਸਟਿ ਆਦਿ ਬਾਣੀਆਂ ਦੀ ਰਚਨਾ ਕੀਤੀ। ਇਸ ਤੋਂ ਇਲਾਵਾ 974 ਸ਼ਬਦ 19 ਰਾਗਾਂ ਵਿੱਚ ਉਚਾਰੇ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਅੰਕਿਤ ਹਨ।

ਇੱਥੇ ਹੀ ਭਾਈ ਲਹਿਣਾ ਜੀ ਗੁਰੂ ਜੀ ਦੀ ਸ਼ਰਨ ਵਿੱਚ ਆਏ। ਉਨ੍ਹਾਂ ਦੇਵੀ ਦੇਵਤਿਆਂ ਦੀ ਪੂਜਾ ਤੇ ਹੋਰ ਕਰਮ-ਕਾਂਡੀ ਜੀਵਨ ਦਾ ਤਿਆਗ ਕਰਕੇ ਗੁਰੂ ਜੀ ਦੇ ਪੱਕੇ ਸਿੱਖ ਬਣ ਗਏ। ਗੁਰੂ ਜੀ ਦੀ ਦਿਲ ਲੱਗਾ ਕੇ ਦਿਨ ਰਾਤ ਸੇਵਾ ਕੀਤੀ ਤੇ ਆਖਿਰ ਹੁਕਮ ਮੰਨਣ ਦੀਆਂ ਸਾਰੀਆਂ ਪ੍ਰਖਿਆਵਾਂ ਵਿੱਚ ਸਫ਼ਲ ਹੋ ਗਏ। ਗੁਰੂ ਜੀ ਨੇ ਖੁਸ਼ ਹੋ ਕੇ ਉਨ੍ਹਾਂ ਦਾ 'ਅੰਗਦ' ਨਾਮ ਰੱਖ ਕੇ ਗੁਰੂ ਅੰਗਦ ਸਾਹਿਬ ਬਣਾ ਦਿੱਤੇ ਤੇ ਆਪਣੀ ਗੱਦੀ ਤੇ ਬਿਠਾ ਦਿੱਤੇ।

ਇੱਕ ਦਿਨ ਗੁਰੂ ਸਾਹਿਬ ਆਪਣੇ ਉਪਰ ਚਾਦਰ ਲੈ ਕੇ ਲੇਟ ਗਏ ਅਤੇ ਵਾਹਿਗੁਰੂ ਜੀ ਦੇ ਹੁਕਮ ਮੰਨਦੇ ਹੋਏ ਸਤੰਬਰ 1539 ਵਿੱਚ ਜੋਤੀ ਜੋਤ ਸਮਾ ਗਏ। ਸਤਿਗੁਰੂ ਜੀ 70 ਸਾਲ 5 ਮਹੀਨੇ ਤੇ 7 ਦਿਨ ਇਸ ਸੰਸਾਰ ਵਿੱਚ ਰਹੇ।

ਇਸ ਸਮੇਂ ਬਹੁਤ ਸਾਰੀ ਸੰਗਤ ਇਕੱਠੀ ਹੋਈ ਸੀ। ਜਿਸ ਵਿੱਚ ਮੁਸਲਮਾਨ ਤੇ ਹਿੰਦੂ ਸਭ ਮੌਜੂਦ ਸਨ। ਦੋਹਾਂ ਧਰਮਾਂ ਦੇ ਲੋਕ ਆਪਸ ਵਿੱਚ ਝਗੜ ਪਏ। ਮੁਸਲਮਾਨ ਕਹਿਣ ਲੱਗੇ ਕਿ ਇਹ ਸਾਡੇ ਪੀਰ ਹਨ ਅਸੀਂ ਇਨ੍ਹਾਂ ਦੀ ਦੇਹ ਧਰਤੀ ਵਿੱਚ ਦਬਾਉਣੀ ਹੈ। ਦੂਸਰੇ ਪਾਸੇ ਹਿੰਦੂ ਕਹਿਣ ਲੱਗੇ ਕਿ ਇਹ ਸਾਡੇ ਗੁਰੂ ਸਨ ਅਸੀਂ ਇਨ੍ਹਾਂ ਦੀ ਦੇਹ ਨੂੰ ਅਗਨੀ ਭੇਟ ਕਰਾਂਗੇ। ਜਦੋਂ ਚਾਦਰ ਚੁਕ ਕੇ ਵੇਖਿਆ ਤਾਂ ਸਾਰੇ ਹੈਰਾਨ ਰਹਿ ਗਏ ਕਿ ਦੇਹ ਤਾਂ ਉਥੇ ਹੈ ਹੀ ਨਹੀਂ। ਸਾਰੇ ਧੰਨ ਧੰਨ ਬਾਬਾ ਨਾਨਕ ਪੁਕਾਰ ਉਠੇ। ਦੋਵੇਂ ਫਿਰਕਿਆਂ ਨੇ ਚਾਦਰ ਦੇ ਦੋ ਹਿੱਸੇ ਕੀਤੇ। ਇਕ ਹਿੱਸਾ ਮੁਸਲਮਾਨਾਂ ਨੇ ਲੈ ਲਿਆ ਤਾਂ ਆਪਣੀ ਰੀਤੀ ਅਨੁਸਾਰ ਧਰਤੀ ਵਿੱਚ ਦਬਾ ਦਿੱਤਾ। ਦੂਸਰਾ ਹਿੱਸਾ ਹਿੰਦੂਆਂ ਨੇ ਲੈ ਲਿਆ ਤੇ ਅਗਨ ਭੇਟ ਕਰ ਦਿੱਤਾ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਖਾਸ ਕਰਕੇ ਆਪਣੇ ਸਿੱਖਾਂ ਨੂੰ ਤਿੰਨ ਉਪਦੇਸ਼ ਕਿਰਤ ਕਰਨੀ, ਨਾਮ ਜਪਣਾ ਅਤੇ ਵੰਡ ਛਕਣਾ ਉਪਰ ਚੱਲਣ ਲਈ ਜ਼ੋਰ ਦਿੱਤਾ।

**98140-07847**

**********



# ਕੌਮੀ ਪ੍ਰਚਾਰਕਾਂ ਨੂੰ ਗੁਰੂ ਨਾਨਕ ਸਾਹਿਬ ਦੀਆਂ ਉਦਾਸੀਆਂ ਤੋਂ ਸੇਧ ਲੈਣ ਦੀ ਲੋੜ

**ਅਮਰੀਕ ਸਿੰਘ ਸ਼ੇਰ ਖਾਂ**

ਗੁਰੂ ਨਾਨਕ ਪਾਤਸ਼ਾਹ ਨੇ ਆਪਣੇ ਜੀਵਨ ਦਾ ਵੱਡਾ ਹਿੱਸਾ ਜਗਤ-ਜਲੰਦੇ ਨੂੰ ਤਾਰਨ ਹਿੱਤ ਪੂਰੇ ਵਿਸ਼ਵ ਦਾ ਚਹੁੰ-ਦਿਸ਼ਾਵੀ ਚੱਕਰ ਲਾਉਂਦਿਆਂ ਬਤੀਤ ਕੀਤਾ। ਭਾਈ ਗੁਰਦਾਸ ਨੇ ਗੁਰੂ ਪਾਤਸ਼ਾਹ ਦੀਆਂ ਇਹਨਾਂ ਯਾਤਰਾਵਾਂ ਨੂੰ 'ਉਦਾਸੀਆਂ' ਦੀ ਸੰਗਿਆ ਦਿੱਤੀ ਤੇ 'ਉਦਾਸੀ ਕੀ ਰੀਤ ਚਲਾਈ' ਕਹਿ ਕੇ ਇਸ ਸਮੇਂ ਨੂੰ ਯਾਦ ਕੀਤਾ। ਗੁਰੂ ਸਾਹਿਬ ਜਿੱਥੇ ਵੀ ਗਏ ਉੱਥੋਂ ਦੇ ਬਾਸ਼ਿੰਦਿਆਂ ਨੂੰ ਕਿਰਤ ਕਰਨ, ਨਾਮ ਜਪਣ ਤੇ ਵੰਡ ਛਕਣ ਦਾ ਉਪਦੇਸ਼ ਦਿੰਦਿਆਂ ਥਾਂ-ਥਾਂ ਸੰਗਤਾਂ ਸਥਾਪਿਤ ਕੀਤੀਆਂ ਤੇ ਨਾਲ ਹੀ ਸੰਗਤ ਦੇ ਇਕੱਤਰ ਹੋਣ ਵਾਲੇ ਸਥਾਨ ਨੂੰ 'ਧਰਮਸਾਲ' ਦਾ ਨਾਂ ਦਿੱਤਾ। 'ਧਰਮਸਾਲ' ਤੋਂ ਭਾਵ ਜਿੱਥੇ ਧਰਮ ਦੀ ਸਿਖਲਾਈ ਦਿੱਤੀ ਜਾਵੇ। ਅਜੋਕੇ 'ਗੁਰਦੁਆਰੇ' ਏਸ ਧਰਮਸਾਲ ਦੀ ਹੀ ਅਗਲੇਰੀ ਸੰਗਿਆ ਹਨ। ਗੁਰਦੁਆਰੇ ਦਾ ਮੁਢਲਾ ਨਾਂ 'ਧਰਮਸਾਲ' ਹੀ ਸੀ। ਇਹ ਧਰਮਸ਼ਾਲਾਵਾਂ ਸਿੱਖਾਂ ਲਈ ਨਾਮ- ਬਾਣੀ ਤੇ ਗੁਰ-ਉਪਦੇਸ਼ ਨਾਲ ਜੁੜਨ ਤੋਂ ਇਲਾਵਾ ਉਹਨਾਂ ਦੀ ਸਿੱਖਿਆ-ਦੀਖਿਆ ਦਾ ਬਾਨ੍ਹਣੂੰ ਵੀ ਬੰਨ੍ਹਦੀਆਂ ਸਨ।

ਇਤਿਹਾਸਕਾਰਾਂ ਮੁਤਾਬਕ ਗੁਰੂ ਸਾਹਿਬ ਨੇ ਲਗਭਗ 24 ਸਾਲ ਦੇ ਕਰੀਬ ਵੱਖ-ਵੱਖ ਦੀਪਾਂ-ਮਹਾਂਦੀਪਾਂ ਨੂੰ ਘੁੰਮਦਿਆਂ ਤਕਰੀਬਨ 28 ਹਜ਼ਾਰ ਕਿ:ਮੀ ਸਫਰ ਤਹਿ ਕੀਤਾ। ਜੇ ਸੰਸਾਰ ਦੇ ਵੱਡੇ ਯਾਤਰੀਆਂ ਦੁਆਰਾ ਗਾਹੇ ਸਫਰਾਂ ਦੇ ਪੈਮਾਨੇ ਤੋਂ ਇਸ ਸਫਰ ਦਾ ਤੁਲਨਾਤਮਕ ਅਧਿਐਨ ਕਰੀਏ ਤਾਂ ਮੱਧਕਾਲੀ ਇਤਿਹਾਸ ਦੇ ਸਮਿਆਂ ਚ ਗੁਰੂ ਨਾਨਕ ਸਾਹਿਬ ਤੋਂ ਪਹਿਲਾਂ ਸਿਰਫ ਮੋਰਾਕੋ ਦੇ ਇੱਕ ਭੂਗੋਲ ਵਿਗਿਆਨੀ ਇਬਨ-ਬਤੂਤਾ (1304 ਈ:ਤੋਂ 1369) ਦਾ ਨਾਂ ਹੀ ਸਾਹਮਣੇ ਆਉਂਦਾ ਹੈ ਜਿਸਨੇ ਲਗਭਗ 30 ਸਾਲ ਦਾ ਲੰਬਾ ਸਮਾਂ ਦੁਨੀਆਂ ਦੇ ਭ੍ਰਮਣ ਵਿੱਚ ਬਤੀਤ ਕੀਤਾ। ਪਰ ਗੁਰੂ ਸਾਹਿਬ ਦੁਆਰੇ ਨਾਪੇ ਸਫਰਾਂ ਦੇ ਕਿਆ ਕਹਿਣੇ? ਜਿੱਥੇ ਵੀ ਗਏ, ਸਥਾਨਕ ਲੋਕਾਂ ਦੀ ਜ਼ਿੰਦਗੀ ਦੇ ਰੰਗ-ਢੰਗ ਹੀ ਬਦਲ ਗਏ। ਜੀਵਨ-ਮੁੱਲਾਂ ਵਿੱਚ ਇੱਕ ਨਵੀਨ ਤਾਜ਼ਗੀ ਆ ਗਈ। ਸ਼ਾਹ-ਬਾਦਸ਼ਾਹ,ਚੋਰ-ਲੁਟੇਰੇ ਸਭ ਇੱਕ ਨਵੇਂ ਵਿਸਮਾਦੀ ਰੰਗ ਵਿੱਚ ਰੰਗੇ ਜਾਣ ਲੱਗੇ। ਜਾਬਰ ਬਾਬਰ, ਸੱਜਣ ਠੱਗ, ਕੌਡਾ ਰਾਖਸ਼ ਤੇ ਭੂਮੀਏ ਚੋਰ ਜਿਹੇ ਲੋਕਾਂ ਦਾ ਗੁਰੂ ਪਾਤਸ਼ਾਹ ਨੇ ਜੀਵਨ ਬਦਲ ਕੇ ਰੱਖ ਦਿੱਤਾ।

ਗੁਰੂ ਸਾਹਿਬ ਦੀਆਂ ਇਹਨਾਂ ਸਮੁੱਚੀਆਂ ਯਾਤਰਾਵਾਂ ਦਾ ਇੱਕੋ-ਇੱਕ ਮਕਸਦ 'ਸਰਬੱਤ ਦਾ ਭਲਾ'ਸੀ। ਉਹਨਾਂ ਨੂੰ ਨਾ ਕਿਸੇ ਨਿੱਜੀ ਪ੍ਰਤਿਸ਼ਠਾ ਦੀ ਲੋੜ ਸੀ, ਨਾ ਕੋਈ ਰਾਜਸੀ ਠਾਠ-ਬਾਠ ਦੀ ਚਾਹਤ ਨਾ ਕਿਸੇ ਪੈਸੇ-ਟਕੇ ਦੀ ਲਾਲਸਾ ਨੇ ਉਹਨਾਂ ਦੇ ਮੂਹਰੇ ਸਿਰ ਚੁੱਕਿਆ। ਰੂਹਾਨੀ-ਮੰਡਲਾਂ ਦੇ ਏਸ ਅਨੂਠੇ-ਪਾਂਧੀ ਨੇ ਪੂਰੇ ਵਿਸ਼ਵ ਵਿੱਚ ਜਿੱਧਰ ਨੂੰ ਵੀ ਮੁਬਾਰਕ ਚਰਨ ਪਾਏ, ਜਗ੍ਹਾ-ਜਗ੍ਹਾ ਨਾਨਕ-ਪੰਥੀ ਸੰਗਤਾਂ ਦੇ ਹੜ੍ਹ ਵਹਿਣ ਲੱਗੇ। ਦੁਨੀਆਂ ਦੇ ਹਰ ਖਿੱਤੇ ਵਿੱਚ 'ਧੰਨ ਨਿਰੰਕਾਰ', 'ਧੰਨ ਨਿਰੰਕਾਰ' ਦੀ ਧੁਨੀ ਗੂੰਜਣ ਲੱਗੀ। ਦੁਨੀਆਂ ਦੇ ਕੋਨੇ-ਕੋਨੇ ਵਿੱਚ ਵੱਸੇ ਇਹਨਾਂ ਸ਼ਰਧਾਲੂਆਂ ਦੀਆਂ ਅਗਲੇਰੀਆਂ ਪੀੜ੍ਹੀਆਂ ਨੇ ਹੀ ਅੱਗੇ ਜਾ ਕੇ ਦੂਜੇ ਗੁਰੂ ਸਾਹਿਬਾਨ ਨਾਲ ਨਾਤਾ ਜੋੜਦਿਆਂ ਖਾਲਸਾਈ ਵਿਰਾਸਤ ਤੱਕ ਪਹੁੰਚਣ ਦਾ ਸ਼ਰਫ

ਹਾਸਲ ਕੀਤਾ। ਹੁਣ ਇਹ ਸਾਡੇ ਲਈ ਸੋਚਣਾ ਬਣਦਾ ਹੈ ਕਿ ਗੁਰੂ ਨਾਨਕ ਪਾਤਸ਼ਾਹ ਵਿਸ਼ਵ ਭਰ ਦਾ ਚੱਕਰ ਲਗਾ ਕੇ ਦੁਨੀਆਂ ਨੂੰ ਸੱਚ ਦਾ ਉਪਦੇਸ ਜਿਸ ਰੂਹਾਨੀ-ਤਰਕੀਬ ਤਹਿਤ ਦੇ ਕੇ ਗਏ, ਕੀ ਉਹ ਰੂਹਾਨੀ-ਤਰਕੀਬ ਮੌਜੂਦਾ ਸਮੇਂ ਚ ਸਾਡੇ ਪਾਸ ਹੈ?ਕੀ ਆਪਾਂ ਸਭਨਾਂ ਨੇ ਖਾਸ ਕਰ ਗੁਰੂ ਸਾਹਿਬ ਦੇ ਸਿੱਖ-ਸੇਵਕ ਤੇ ਪ੍ਰਚਾਰਕ ਕਹਾਉਣ ਵਾਲਿਆਂ ਨੇ ਗੁਰੂ ਸਾਹਿਬ ਵਾਲੀ ਨਿਰ-ਸੁਆਰਥਤਾ ਦੀ ਕਿਸੇ ਕਣੀ ਨੂੰ ਆਪਣੇ ਅੰਤਰ-ਆਤਮੇ ਵਿੱਚ ਸਮਾਉਣ ਨੂੰ ਪਹਿਲ ਦਿੱਤੀ ਹੈ ਜਾਂ ਅੰਤਰ-ਰਾਸ਼ਟਰੀ ਪ੍ਰਚਾਰ ਦੌਰਿਆਂ ਦੌਰਾਨ ਮਾਇਆ ਇਕੱਠੀ ਕਰਨ, ਪਰਿਵਾਰਕ ਤੇ ਸਵੈ ਉਦਰ-ਪੂਰਤੀ ਤੋਂ ਇਲਾਵਾ ਨਿੱਜੀ ਹਉਂ ਨੂੰ ਪੱਠੇ ਪਾਉਣ ਨੂੰ ਹੀ ਪਹਿਲ ਦਿੱਤੀ ਹੈ।'ਨਿਸ਼ਕਾਮਤਾ' ਦੀ ਬਿਜਾਇ 'ਨਿੱਜੀ ਹਉਮੈ' ਨੂੰ ਪਹਿਲ ਦੇਣ ਕਾਰਨ ਹੀ ਪੰਥਕ ਵਿਹੜੇ ਚ ਨਵੀਆਂ ਸਫ-ਬੰਦੀਆਂ ਨੇ ਅਨੇਕਾਂ ਵਿਵਾਦਾਂ ਨੂੰ ਜਨਮ ਦੇ ਦਿੱਤੈ।

ਸੋ, ਕੌਮ ਦੇ ਪ੍ਰਚਾਰਕ ਕਹਾਉਣ ਵਾਲੇ ਪਿਆਰਿਓ! ਆਓ ਗੁਰੂ ਬਾਬੇ ਦਾ ਸਾਢੇ ਪੰਜ ਸੌ ਸਾਲਾ ਮਨਾਉਂਦਿਆਂ ਨਿੱਜੀ ਗਰਜ਼ਾਂ ਤੋਂ ਉੱਪਰ ਉੱਠ ਗੁਰੂ ਬਾਬੇ ਦੇ ਲੰਮੇ ਪੈਂਡਿਆਂ ਦਾ ਧਿਆਨ ਧਰ ਕੇ ਉਹਨਾਂ ਦੀ ਨਿਸ਼ਕਾਮ ਭਾਵਨਾ ਨੂੰ ਤਹਿ-ਦਿਲੋਂ ਮਹਿਸੂਸ ਕਰੀਏ। ਹਿੰਦੁਸਤਾਨ ਦੇ ਵੱਖ-ਵੱਖ ਸੂਬਿਆਂ ਮੱਧ-ਪ੍ਰਦੇਸ, ਛੱਤੀਸਗੜ੍ਹ, ਮਹਾਂਰਾਸ਼ਟਰਾ, ਕਰਨਾਟਕਾ, ਬਿਹਾਰ, ਝਾਰਖੰਡ ਆਦਿ ਸਥਾਨਾਂ ਤੇ ਵੱਸੇ ਸਿਕਲੀਗਰ, ਵਣਜਾਰਿਆਂ, ਲੁਬਾਣਿਆਂ,ਸਤਿਨਾਮੀਆਂ ਨੂੰ ਗੁਰੂ ਨਾਨਕ ਪਾਤਸ਼ਾਹ ਦੇ ਜੀਵਨ-ਫਲਸਫੇ ਨਾਲ ਜੋੜੀਏ ਤੇ ਦੂਰ ਦੇਸ-ਦੇਸਾਂਤਰਾਂ ਚ ਬੈਠੀ ਜੋ ਵੀ ਲੋਕਾਈ ਗੁਰੂ ਨਾਨਕ ਪਾਤਸ਼ਾਹ ਦੇ ਸਿਧਾਂਤਾਂ ਨੂੰ ਜਾਨਣਾ ਚਾਹੁੰਦੀ ਹੈ, ਉਸ ਤੱਕ ਸਮਾਂ ਕੱਢ ਕੇ ਨਿੱਜੀ ਪੱਧਰ ਤੇ ਪਹੁੰਚ ਬਣਾਈਏ। ਸਿਰਫ ਐਸਾ ਕੀਤਿਆਂ ਹੀ ਅਸੀਂ ਗੁਰੂ ਪਾਤਸ਼ਾਹ ਦਾ ਪ੍ਰਕਾਸ਼-ਦਿਹਾੜਾ ਸਹੀ ਅਰਥਾਂ ਵਿੱਚ ਮਨਾ ਰਹੇ ਹੋਵਾਂਗੇ।

98157-58466

**********

## ਰਬਾਬੀ ਭਾਈ ਮਰਦਾਨਾ ਜੀ



-ਚਰਨ ਸੀਚੇਵਾਲ

ਪਰਬਤ ਦੇ ਨਾਲ ਆਢ੍ਹਾ ਲਾਉਣਾ ਮੈਨੂੰ ਚੰਗਾ ਲੱਗਦੈ।
ਫਿਰ ਉਹ ਪਰਬਤ ਮੋਮ ਬਣਾਉਣਾ ਮੈਨੂੰ ਚੰਗਾ ਲੱਗਦੈ।

ਹੱਸ ਕੇ ਮੈਨੂੰ ਕਿਹਾ ਜਦੋਂ ਵੀ 'ਬਾਣੀ ਆਈ ਹੈ' ਜੀ,
ਉੱਠ ਕੇ ਫੇਰ ਰਬਾਬ ਵਜਾਉਣਾ ਮੈਨੂੰ ਚੰਗਾ ਲੱਗਦੈ।

ਉੱਤੇ ਨੀਲਾ ਅੰਬਰ ਵਿੱਚ ਵਿੱਚ ਹੱਸਦੇ ਤਾਰੇ,
ਬਹਿ ਕੇ ਹੇਠ ਧਿਆਨ ਲਗਾਉਣਾ ਮੈਨੂੰ ਚੰਗਾ ਲੱਗਦੈ।

ਖਾ ਲਾਲੋ ਦੇ ਘਰ ਦੀ ਇੱਕ ਅੱਧ ਰੁੱਖੀ-ਮਿੱਸੀ,
ਫਿਰ ਵੀ ਉਸਦਾ ਸ਼ੁਕਰ ਮਨਾਉਣਾ ਮੈਨੂੰ ਚੰਗਾ ਲੱਗਦੈ।

ਸਹਿਜੇ ਸਹਿਜੇ ਚੜ੍ਹਨਾ ਤੇਰੇ ਨਾਲ ਪਹਾੜਾਂ ਉੱਪਰ,
ਖੰਡ-ਮੰਡਲਾਂ ਦੇ ਵਿੱਚ ਫਿਰ ਭਾਉਣਾ ਮੈਨੂੰ ਚੰਗਾ ਲੱਗਦੈ।

ਜਿੱਥੇ ਬਹਿਣਾ ਉਥੇ ਸੁੱਕਾ ਬਾਗ ਹਰਾ ਕਰ ਦੇਣਾ,
ਉੱਪਰ ਬੈਠ ਪੰਛੀਆਂ ਗਾਉਣਾ ਮੈਨੂੰ ਚੰਗਾ ਲੱਗਦੈ।

ਥੱਕਿਆ ਹੋਵਾਂ, ਟੁੱਟਿਆ ਹੋਵਾਂ ਜਿਵੇਂ ਕਿਵੇਂ ਵੀ ਹੋਵਾਂ,
ਪਹਿਲੋਂ ਤੇਰਾ ਹੁਕਮ ਵਜਾਉਣਾ ਮੈਨੂੰ ਚੰਗਾ ਲੱਗਦੈ।

ਕਿਸ ਦਾ ਨਾਮ ਧਿਆਉਂਦਾ ਏਂ ਤੂੰ ਇਹ ਤਾਂ ਤੂੰ ਹੀ ਜਾਣੇ,
ਪਰ ਤੇਰਾ ਹੀ ਨਾਮ ਧਿਆਉਣਾ ਮੈਨੂੰ ਚੰਗਾ ਲੱਗਦੈ।

ਭੁੱਖ ਤੇ ਤੇਹ ਮਿਟਾ ਕੇ ਮੇਰੀ ਕਰਦੇ ਆਪਣੇ ਵਰਗਾ,
ਇਹ ਮੇਰੇ ਤੇ ਕਰਮ ਕਮਾਉਣਾ ਮੈਨੂੰ ਚੰਗਾ ਲੱਗਦੈ।

ਭਾਵੇਂ ਮੈਨੂੰ ਆਖ ਮਿਰਾਸੀ ਭਾਵੇਂ ਆਖ ਰਬਾਬੀ,
ਭਾਵੇਂ ਰੱਬ ਦਾ ਆਖ ਖਿਡਾਉਣਾ ਮੈਨੂੰ ਚੰਗਾ ਲੱਗਦੈ।

ਮੇਰੇ ਸਾਹਿਬਾ ਜੇ ਤੁੱਠੇ ਹੋ 'ਚਰਨ' ਮਿਰਾਸੀ ਉੱਪਰ,
ਗੇੜ ਚੁਰਾਸੀ ਦੇ ਨਾ ਪਾਉਣਾ ਮੈਨੂੰ ਚੰਗਾ ਲੱਗਦੈ।

09888802323

**********



# ਵਿਅੰਗ ਚੌਕੇ

**ਪ੍ਰੋ: ਜਸਵੰਤ ਸਿੰਘ ਕੈਲਵੀ**

### ❁ ਅਰਥ ਅਕਲ ਦੇ ਬੜੇ ਨੇ ਗੂੜ ਮੀਆਂ ❁

ਲੀਡਰ ਆਕਲ ਨੇ, ਅਕਲ ਤੋਂ ਕੰਮ ਲੈਂਦੇ,
ਅਸੀਂ ਸਮਝਦੇ ਨਹੀਂ ਹਾਂ ਮੂੜ ਮੀਆਂ।
'ਅ' ਆਖਦਾ-ਅੱਜ ਨਹੀਂ ਕੰਮ ਕਰਨਾ,
ਅਰਥ ਅਕਲ ਦੇ ਬੜ੍ਹੇ ਨੇ ਗੂੜ੍ਹ ਮੀਆਂ।
'ਕ' ਆਖਦਾ-ਕਲ੍ਹ 'ਤੇ ਟਾਲ ਕੰਮ ਨੂੰ,
ਲੱਲਾ ਲਾ ਲਾਰਾ-ਕਰ ਧੂੜ ਮੀਆਂ।
ਲਾਰੇ ਲਾਲਾ, ਕੰਮ ਲਮਕਾਈ ਜਾ ਤੂੰ,
ਕੀ ਕੈਲਵੀ ਆਖਦਾ ਕੂੜ ਮੀਆਂ?

----- 0 -----

### ❁ ਹੜ੍ਹ ਕਦੋਂ ਆਊ? ❁

ਵਰਖਾ ਆਈ ਭਾਰੀ ਥਾਂ ਥਾਂ ਹੜ੍ਹ ਆਏ?
ਰੁੜ ਗਏ ਲੋਕਾਂ ਦੇ ਘਰ ਦੇ ਬਾਰ ਮੀਆਂ।
ਫਸਲਾਂ ਰੁੜੀਆਂ ਸਭ ਬਰਬਾਦ ਹੋਈਆਂ,
ਮੱਚੀ ਹਰ ਪਾਸੇ ਹਾਹਾਕਾਰ ਮੀਆਂ।
ਘਿਰਣਾ ਨਫ਼ਰਤ ਨਾ ਰੁੜੀ ਬਿਆਨਬਾਜ਼ੀ,
ਵਿਛੀ ਖੇਤਾਂ ਵਿੱਚ ਰੇਤ ਤੇ ਗਾਰ ਮੀਆਂ।
ਹੜ੍ਹ ਲੋਕਾਂ ਦਾ ਕੈਲਵੀ ਕਦੋਂ ਆਊ
ਜਿਹੜਾ ਰੋੜ੍ਹੇ ਇਹ ਲੋਟੂ ਸਰਕਾਰ ਮੀਆਂ?

----- 0 -----

### ❁ ਅੰਨੇ ਲਾਉਣ ਨਿਸ਼ਾਨੇ ❁

ਵੇਖੋ ਜੀ ਵੇਖੋ ! ਅੱਜ ਕਲ੍ਹ ਬਦਲੇ ਕਿਵੇਂ ਜ਼ਮਾਨੇ?
ਘਰ ਦੇ ਮਾਲਕ ਘਰ ਦੇ ਅੰਦਰ ਫਿਰਦੇ ਜਿਵੇਂ ਬਿਗਾਨੇ।
ਚੋਰਾਂ ਦੀ ਥਾਂ ਹੋ ਰਹੇ ਏਥੇ ਸਾਧਾਂ ਨੂੰ ਜੁਰਮਾਨੇ,
ਲੰਗੜੇ ਏਥੇ ਦੌੜਾਂ ਜਿੱਤਦੇ-ਅੰਨ੍ਹੇ ਲਾਉਣ ਨਿਸ਼ਾਨੇ।
ਸਸਤੇ ਏਥੇ ਗੰਨੇ ਵਿਕਦੇ,
ਮਹਿੰਗੇ ਵਿਕਦੇ ਕਾਨੇ !
ਕੈਲਵੀ ਖ਼ੂਨੀ ਹੱਥਾਂ ਉੱਤੇ,
ਰੇਸ਼ਮ ਦੇ ਦਸਤਾਨੇ।

----- 0 -----

### ❁ ਮਾਰੂਥਲ 'ਚ ਖੇਡਾਂਗੇ ❁

ਪਾਣੀ ਪਿਤਾ ਨੂੰ ਅਸਾਂ ਬੇਇੱਜ਼ਤ ਕੀਤਾ,
ਧੱਕੇ ਮਾਰ ਕੇ ਧੱਕਿਆ ਧਰਤ ਥੱਲੇ।
ਚਾਰ ਫੁੱਟ ਤੇ ਜਿਹੜਾ ਸੀ ਲੱਭ ਜਾਂਦਾ,
ਚਾਰ ਸੌ ਤੇ ਗਿਆ ਉਹ ਹੁਣ ਥੱਲੇ!
ਅਸੀਂ ਤਰਸਾਂਗੇ ਮਰਾਂਗੇ ਹੁਣ ਪਿਆਸੇ,
ਕੀ ਸਾਡੀ ਸਿਆਣਪ ਹੈ? ਅਸੀਂ ਝੱਲੇ!
ਕੌਡੀ ਖੇਡਾਂਗੇ ਮਾਰੂਥਲ ਅੰਦਰ,
ਅਸੀਂ ਕੈਲਵੀ ਜੀਵਾਂਗੇ ਕਿਵੇਂ ਕੱਲੇ?

----- 0 -----

### ❁ ਸਿਰ ਖੱਟੇ ❁

ਜਥੇਦਾਰ ਸਟੇਜ ਤੇ ਚੜ੍ਹ-ਕਿਹਾ-ਸਿੰਘੋ !
ਅਸਾਂ ਕੀਤੇ ਸੀ ਮੁਗਲਾਂ ਦੇ ਸਿਰ ਖੱਟੇ!
ਪੜ੍ਹ ਕੇ ਵੇਖ ਲਓ ਤੁਸੀਂ ਇਤਿਹਾਸ ਅਪਣਾ,
ਥਾਂ ਥਾਂ ਦਿਸਣਗੇ ਖ਼ੂਨ ਦੇ ਪਏ ਛੱਟੇ।
ਕੀਤੀਆਂ ਅਸਾਂ ਕੁਰਬਾਨੀਆਂ ਬਹੁਤ ਭਾਵੇਂ,
ਮਿਲਿਆ ਕੀ ਪਰ ਅਸਾਂ ਨੂੰ ਏਸ ਵੱਟੇ?
"ਸਾਡੀ ਬੇਸਮਝੀ" ਕਿਹਾ ਕੈਲਵੀ ਨੇ,
ਹਰਿਆ ਖੇਤ ਚਰ ਗਏ ਤੁਸਾਂ ਜਹੇ ਕੱਟੇ!

----- 0 -----

**9878381474**



# ਨਾਨਕ ਆਇਆ

ਰਣਜੀਤ ਆਜ਼ਾਦ ਕਾਂਝਲਾ

ਨਾਨਕ ਆਇਆ ਨਾਨਕ ਆਇਆ!
ਮਿਟੀ ਧੁੰਦ ਹੈ ਚਾਨਣ ਰੁਸ਼ਨਾਇਆ!
ਭਾਈ ਲਹਿਣੇ ਨੂੰ ਜਿਉਂ ਰੱਬ ਜਾਪਿਆ,
ਬਾਬੇ ਅਪਣਾ ਕਹਿ ਸੀਨੇ ਹੈ ਲਾਇਆ!
ਇਸਤਰੀ ਨੂੰ ਕਿਉਂ ਨਿੰਦਦੇ ਪਏ ਲੋਕੋ ,
ਜਿਹਦੀ ਕੁੱਖੋਂ ਰਾਜਾ ਰੰਕ ਹੈ ਜਾਇਆ!
ਇਕ ਖੁਦਾ ਦੀ ਸੰਤਾਨ ਅਸੀਂ ਸਭ,
ਸਭਨਾਂ ਨੂੰ ਇਕ ਜਗਾ ਬਹਾਇਆ!
ਕੁਝ ਕੀਤੀ ਦੌਲਤਖਾਨੇ 'ਚ ਨੌਕਰੀ,
ਤੇਰਾਂ - ਤੇਰਾਂ ਦਾ ਤੋਲ ਤੁਲਾਇਆ!
ਵਲੀ ,ਕੰਧਾਰੀ , ਕੌਡੇ ਜਿਹਿਆਂ ਨੂੰ
ਪ੍ਰੇਮ ਦਾ ਚੰਗਾ ਪਾਠ ਪੜ੍ਹਾਇਆ!
ਹੰਕਾਰੀਆਂ ਦੇ ਹਊਮੇ ਨੂੰ ਤੱਜ ਕੇ,
ਲਾਲੋਆਂ ਨੂੰ ਹੈ ਗਲੇ ਲਗਾਇਆ!
ਭੈਣ ਨਾਨਕੀ ਵੀਰ ਤੋਂ ਸਦਕੇ ਜਾਂਵੇ,
ਆਮ ਨਹੀਂ ਕੋਈ ਰੂਪ ਖੁਦਾਇਆ!
ਰੁਬਾਬੀ ਮਰਦਾਨਾ ਨੇ ਅੰਗਸੰਗ,
ਰਹਿ ਕੇ ਪੂਰਾ ਸਾਥ ਨਿਭਾਇਆ!
ਚਾਰ ਉਦਾਸੀਆਂ ਚਾਰ ਦਿਸ਼ਾਵਾਂ,
ਘੁੰਮ ਫਿਰ ਕੇ ਧਰਤੀ ਨੂੰ ਗਾਇਆ !
ਹਰਿਦੁਆਰ ਦੇ ਭੇਖੀ ਪਾਂਡੇ ਦੇਖ,
ਵਹਿਮਾਂ ਦਾ ਹੈ ਜਾਲ ਵਿਛਾਇਆ!
ਤਰਕ - ਦਲੀਲ ਨਾਲ ਸਮਝਾ ਕੇ,
ਸਹੀ ਉਨ੍ਹਾਂ ਨੂੰ ਰਾਹ 'ਤੇ ਪਾਇਆ!
ਵਹਿਮ-ਭਰਮ ਵਿਚ ਫਸੀ ਲੋਕਾਈ,
ਸੋਝੀ ਦਾ ਛਿੱਟਾ ਦੇ ਰੁਸ਼ਨਾਇਆ!
'ਜਪੁ ਜੀ' ਤੇਰੀ ਬਾਣੀ ਪੜ੍ਹ-ਸੁਣ ,
ਜੀਵਨ ਦਾ ਮਨੋਰਥ ਪਾਇਆ!
ਇਕੋ ਅੱਲਾ - ਨੂਰ ਖੁਦਾ ਦੇ ਬੰਦੇ,
ਸਾਰਿਆਂ ਨੂੰ ਇਹ ਆਖ ਸੁਣਾਇਆ!
ਧੰਨ ਬਾਬਾ ਨਾਨਕ ਧੰਨ ਬਾਬਾ ਜੀ,
ਤੇਰੀ ਮਹਿਮਾ ਦਾ ਰਾਗ ਜਪਾਇਆ!
ਕਿਹੜੀ ਕਿਹੜੀ ਮੈਂ ਬੋਲ ਸੁਣਾਵਾਂ,
ਕਿਸ ਥਾਂ ਤੇ ਤੂੰ ਪੈਰ ਨਾ ਪਾਇਆ!
ਵੀਹਾਂ ਰੁਪਈਆਂ ਦਾ ਲੰਗਰ ਚੱਲੇ,
ਵਿਆਜ 'ਚ ਵੱਧਦੀ ਜਾਵੇ ਮਾਇਆ !
ਬਰਕਤ ਏਕੇ ਦੀ ਸੁੱਚੀ ਕਮਾਈ,
ਬਾਬੇ ਨੇ ਮੁੱਖੋਂ ਬੋਲ ਸੁਣਾਇਆ!
ਕੀ ਕੀ ਗਿਣਾਵਾਂ ਰਹਿਮਤ ਤੇਰੀ,
ਹਰ ਥਾਂ ਹੀ ਪਿਆਰ ਹੈ ਪਾਇਆ!
ਕਾਨੀ ਮੇਰੀ ਕੁਝ ਲਿਖ ਨਾ ਪਾਏ ,
ਜਿੱਥੇ ਜਿੱਥੇ ਤੁਸੀਂ ਪੈਰ ਟਿਕਾਇਆ!
ਕੀ ਕੁਝ ਲਿਖਿਅ- ਕਿੰਨਾ ਲਿਖਿਆ,
ਤਿਰਾ ਕੋਈ ਨਾ ਅੰਤ ਹੈ ਪਾਇਆ!
ਸ਼ੀਸ਼ ਉੱਤੇ ਹੱਥ ਰੱਖਣਾ ਬਾਬਾ ਜੀ,
ਅਜਾਦ ਨੇ ਮੁੱਖੋਂ ਬੋਲ ਸੁਣਾਇਆ!

09464697781

**********



# ਗੁਰੂ ਨਾਨਕ ਸੰਦੇਸ਼

-ਡਾ. ਸਾਹਿਬ ਸਿੰਘ ਅਰਸ਼ੀ

ਸੜਦਾ ਪਿਆ ਸੀ ਜਗਤ ਅਧਰਮ ਅੰਦਰ,
ਮੱਚੀ ਜਗਤ ਵਿੱਚ ਹਾਲ ਪਾਹਰਿਆ ਸੀ।
ਇਸ ਧਰਤੀ ਨੂੰ ਨਰਕ ਬਣਾ ਦੇਣਾ,
ਹਾਕਮ ਵਰਗ ਨੇ ਨਿੱਤ ਵਿੱਚ ਧਾਰਿਆ ਸੀ।
ਸਾਨੂੰ ਸੜਨ ਤੋਂ ਰੱਖ ਲੈ ਦਾਤਿਆ ਵੇ,
ਏਸ ਜਗਤ ਨੇ ਏਦਾਂ ਪੁਕਾਰਿਆ ਸੀ।
ਐਸੀ ਮੱਚੀ ਘੜਮੱਸ ਨੂੰ ਵੇਖ ਕੇ ਤੇ,
ਨਿਰੰਕਾਰ ਨੇ ਇਹੋ ਵਿਚਾਰਿਆ ਸੀ।
ਨਾਨਕ ਗੁਰੂ ਨੂੰ ਜੱਗ ਤੇ ਭੇਜਿਆ ਸੀ,
ਜਿਸ ਨੇ ਸਾਰੇ ਜਹਾਨ ਨੂੰ ਤਾਰਿਆ ਸੀ।

ਮੱਕਾ ਫਿਰਿਆ ਤੱਕ ਜਿਹਦੇ ਇਸ਼ਾਰਿਆਂ ਤੇ,
ਪੱਥਰ ਢਲ ਕੇ ਮੋਮ ਸਮਾਨ ਹੋ ਗਏ।
ਖੇਤ ਚਰੇ ਮਾਹੀਆਂ, ਘਾਂਵਾਂ ਹਰੇ ਹੋ ਗਏ,
ਵੇਖਣ ਵਾਲੜੇ ਸਭ ਹੈਰਾਨ ਹੋ ਗਏ।
ਲਹਿੰਦੇ ਵੱਲ ਉਛਾਲਿਆ ਜਦੋਂ ਪਾਣੀ,
ਹਰਿਦੁਆਰ ਵਾਸੀ ਪਰੇਸ਼ਾਨ ਹੋ ਗਏ।
'ਪੁਰੀ' ਵਿੱਚ ਜਾ ਆਰਤੀ ਕਰਨ ਲੱਗਾ,
ਦੀਵੇ ਚੰਨ ਤੇ ਥਾਲ ਅਸਮਾਨ ਹੋ ਗਏ।
'ਸੱਜਣ ਠੱਗ' ਵਰਗੇ ਸਿੱਧੇ ਰਾਹ ਪੈ ਗਏ,
ਜਦੋਂ ਨਾਮ ਦਾ ਸ਼ਬਦ ਉਚਾਰਿਆ ਸੀ।
ਬੱਚੇ-ਬੱਚੇ ਨੂੰ ਅਜੇ ਵੀ ਯਾਦ ਤੇਰੀ,
ਨਾਨਕ ਗੁਰੂ ਨੇ ਜੱਗ ਨੂੰ ਤਾਰਿਆ ਸੀ।

ਉਹਨੇ ਤਾਰਿਆ ਪੰਡਿਤਾਂ-ਪਾਂਧਿਆਂ ਨੂੰ,
ਕੌੜੇ ਰੀਠੇ ਨੂੰ ਮਿੱਠਾ ਬਣਾਇਆ ਉਸ ਨੇ।
ਤੋੜੇ ਉਸ ਨੇ ਮਾਨ ਅਭਿਮਾਨੀਆਂ ਦੇ,
ਪਾਣੀ ਪੱਥਰਾਂ 'ਚੋਂ ਵਹਾਇਆ ਉਸ ਨੇ।
ਫਨੀਅਰ ਨਾਗਾਂ ਨੇ ਵੇਖ ਕੇ ਜ਼ਹਿਰ ਤੱਜਿਆ,
ਜਦੋਂ ਨੂਰ ਦਾ ਜਲਵਾ ਵਿਖਾਇਆ ਉਸ ਨੇ।
ਜਗਤ ਤਾਰਨੇ ਲਈ ਤਿਆਰ ਹੋ ਕੇ,
ਪਹਿਲਾਂ ਵੇਈਂ ਅੰਦਰ ਚੁੱਭਾ ਮਾਰਿਆ ਸੀ।
ਮਲਕ ਭਾਗੋ, ਦੁਨੀ ਚੰਦ ਤਰ ਗਏ,
ਨਾਨਕ ਗੁਰੂ ਨੇ ਜੱਗ ਨੂੰ ਤਾਰਿਆ ਸੀ।

ਉਹਦੀ ਸੁਣੀ ਆਵਾਜ਼ ਜਾਂ ਕੀਰਤਨ ਦੀ,
ਬੁੱਢੇ, ਨੱਢੇ, ਨਰ ਤੇ ਨਾਰ ਤਰ ਗਏ।
ਢਾਕਾ, ਬੰਗਾਲ, ਆਸਾਮ ਤਰ ਗਏ,
ਅਰਬ, ਸਿੰਧ ਤੇ ਕਾਬਲ-ਕੰਧਾਰ ਤਰ ਗਏ।
ਬਾਬੇ ਤਾਰਿਆਂ ਨਾਥਾ ਤੇ ਜੋਗੀਆਂ ਨੂੰ,
ਸੰਗਲਾਦੀਪ ਦੇ ਰਾਜ ਦਰਬਾਰ ਤਰ ਗਏ।
ਤਰ ਗਈ ਤਲਵੰਡੀ ਤੇ ਦੇਸ਼ ਸਾਰਾ,
ਸਿਆਲਕੋਟ ਤੇ ਪੁਰ ਕਰਤਾਰ ਤਰ ਗਏ।
ਕੌਡੇ ਵਰਗਿਆਂ ਨੂੰ ਮੁਕਤੀ ਬਖਸ਼ ਦਿੱਤੀ,
ਹਿਰਦੇ-ਤਪਤ ਕੜਾਹੇ ਨੂੰ ਠਾਰਿਆ ਸੀ।
ਉਹੀ ਤਾਰੇਗਾ 'ਅਰਸ਼ੀ' ਨੂੰ ਪਕੜ ਬਾਜ਼ੋਂ,
ਜਿਹੜੇ ਨਾਨਕ ਨੇ ਜੱਗ ਨੂੰ ਤਾਰਿਆ ਸੀ।

09464697781

**********



# ਬ੍ਰਹਿਮੰਡੀ ਪਿੰਡ

-ਕਮਲਜੀਤ ਕੌਰ ਕਿਸ਼ਾਵਲ

'ਵਿਸ਼ਵ ਪਿੰਡ' ਦਾ ਨਾਅਰਾ ਦੇਣ ਵਾਲਿਆਂ ਨੂੰ ਲਗਦਾ
ਉਹਨਾਂ ਮਾਰ ਲਿਆ ਕੋਈ ਮਾਅਰਕਾ
ਪਰ ਬਾਬਾ ਨਾਨਕ !
ਤੂੰ ਤਾਂ ਸਦੀਆਂ ਪਹਿਲੋਂ ਹੀ
ਚਿਤਵਿਆ ਸੀ 'ਬ੍ਰਹਿਮੰਡੀ ਪਿੰਡ'
ਉਹ ਪਿੰਡ ਜਿਸਦਾ ਹਰ ਬਾਸ਼ਿੰਦਾ
ਇਕ ਦੂਏ ਦੇ ਦੁੱਖ-ਸੁੱਖ ਦਾ ਹੋਵੇਗਾ ਭਾਈਵਾਲ -
... ਤੇ ਲਿਖ ਦਿੱਤਾ ਸੀ ਆਰਤਾ
ਪੂਰੇ ਬ੍ਰਹਿਮੰਡ ਦੀ ਉਸਤਤ ਵਿਚ
ਬੇਸ਼ੱਕ ਸਮਿਆਂ ਦੀ ਜੀਭ ਨੇ ਕਿਹਾ ਤੈਨੂੰ 'ਭੂਤਨਾ
ਬੇਤਾਲਾ'
ਪਰ ਤੇਰੇ ਉਚਰੇ ਬੋਲ
ਮਰਦਾਨੇ ਦੀ ਰਬਾਬ ਨਾਲ ਇਕਸੁਰ ਹੋ
ਬ੍ਰਹਿਮੰਡੀ ਪਿੰਡ ਦੇ ਕੋਨੇ ਕੋਨੇ ਪਹੁੰਚ ਤਾਲ ਮਿਲਾਉਂਦੇ ਰਹੇ
ਸਿੱਧਾਂ ਸੰਗ ਗੋਸਟਿ ਰਚਾਉਂਦੇ ਰਹੇ !

ਸਮੇਂ ਦੀਆਂ ਸੱਭੈ ਕਾਲਖ਼ਾਂ ਨੂੰ
ਸ਼ਬਦ-ਰਿਸ਼ਮਾਂ ਸੰਗ ਧੋਣ ਵਾਲਿਆ! ਹਾਕਮ ਨੂੰ ਜਾਬਰ
ਆਖ ਸੱਦੀਣ ਵਾਲਿਆ!!
ਨਿਓਟਿਆਂ ਨਿਮਾਣਿਆਂ ਨਿਥਾਵਿਆਂ ਨੂੰ- ਪਛਾਣ ਦੇਣ
ਵਾਲਿਆ!
ਸੋਨ-ਸ਼ਬਦ ਘਾੜਿਆ!
ਤੇਰੀ ਸ਼ਾਇਰਾਨਾਂ ਤਬੀਅਤ ਨੂੰ
ਕੋਈ ਵਿਸ਼ੇਸ਼ਣ ਕਿੰਝ ਦੇਵਾਂ!?!
ਤੂੰ ਮਹਾਂਨਾਇਕ, ਮਹਾਂਕਵੀ-
ਜਪੁਜੀ, ਪੱਟੀ, ਬਾਰਾਂਮਾਹ, ਬਾਬਰਬਾਣੀ, ਸਿਧ ਗੋਸਟਿ,
ਅਲਾਹੁਣੀਆਂ ਰਚਦਿਆਂ ਸੁਹਜ, ਕ੍ਰਾਂਤੀ ਤੇ ਗਿਆਨ
ਦਾ ਮਹਾਂਪ੍ਰਸਾਦ ਭਰ ਭਰ ਬੁੱਕਾਂ ਵੰਡਦਿਆਂ
ਤੂੰ ਕਦੇ ਊਣਾ ਨਾ ਹੋਇਆ-

ਏਸ 'ਵਿਸ਼ਵ ਪਿੰਡ' ਦੀ ਅਜਬ ਕਹਾਣੀ
ਬੇਸੁਰ ਬੇਤਾਲ ਇਸ ਆਲਮ ਦੇ ਵਿਚ ਆਪੋਧਾਪੀ,
ਵਾਹੋਦਾਹੀ
ਸਮਿਆਂ ਦੀ ਕਲਮ-ਜੀਭ 'ਤੇ
ਡਰ, ਲਾਲਚ ਤੇ ਪ੍ਰਸਿੱਧੀ ਦਾ ਛਾਲਾ
ਲੱਗਿਆ ਇਲਮ-ਜੀਭ ਤੇ ਤਾਲਾ
ਕਲਮ-ਧਰਮ ਨਿਭਾਉਣ ਨਾ ਦੇਵੇ-
ਵਿਸ਼ਵ ਪਿੰਡ ਦਾ ਹਰ ਪਰਿੰਦਾ
ਕੰਡਿਆਲੀਆਂ ਤਾਰਾਂ ਸੰਗ ਲਹੂ ਲੁਹਾਨ
ਇਕ ਘਰ ਇਸਦਾ ਸ਼ਿਕਰਾ ਬਣਿਆ
ਇਕ ਘਰ ਬੋਟ ਨਦਾਨ
ਏਸ ਪਿੰਡ ਦੀ ਗ਼ੈਰਤ ਮੋਈ
ਪੱਥਰ ਹੋਇਆ ਹਿਰਦਾ
ਇਕ ਘਰ ਲੱਗੇ ਅੱਗ ਤਾਂ
ਬਾਕੀ ਸੁਸਰੀ ਵਾਕਣ ਸੌਂ ਜਾਵੇ
ਕਾਹਤੋਂ ਇਹਨੂੰ ਸੇਕ ਨਾ ਅੱਪੜੇ
ਇਕ ਹੋਣ ਦੀ ਪਾਏ ਦੁਹਾਈ
ਅੰਦਰੋਂ ਅੰਦਰੀ ਵੰਡੀਆਂ ਪਾਵੇ

'ਸੁਨਹਿਰੀ ਯੁਗ' ਦੇ ਸਿਰਜਕਾ
ਦੇ ਹਲੂਣਾ ਸਮੇਂ ਦੀ ਕਲਮ ਨੂੰ
ਫਿਰ ਬਾਬਰ ਨੂੰ ਜਾਬਰ ਕਹੀਏ
ਸਾਂਝਾ ਕੋਈ ਆਰਤਾ ਗਾਈਏ
ਬਖ਼ਸ਼ ਕੋਈ ਰਬਾਬ ਫਿਰ
ਸ਼ੋਰ ਨੂੰ ਸੁਰ ਬਣਾਈਏ
ਪੌਣਾਂ ਦੀ ਜ਼ਹਿਰ ਧੋਵੀਏ ਪਾਣੀ ਦੀ ਜ਼ਹਿਰ ਧੋਵੀਏ
ਸ਼ਬਦ-ਸੁਹਜ ਦੀ ਦੇ ਕੋਈ ਉਂਜਲੀ
ਆਪੋਧਾਪੀ, ਵਾਹੋਦਾਹੀ ਦੌੜੇ ਜਾਂਦੇ
ਰਾਹੀ ਦੀ ਪਿਆਸ ਬੁਝਾਈਏ
"ਸੱਭੇ ਸਾਂਝੀਵਾਲ ਸਦਾਇਣ"
ਐਸਾ ਬ੍ਰਹਿਮੰਡੀ ਪਿੰਡ ਸਿਰਜੀਏ!

9779421283

**********

## ਬਾਬੇ ਨਾਨਕ ਦੇ ਘਰ ਜਿਹਾ



-ਹਰਬੰਸ ਸਿੰਘ ਸ਼ਾਨ

ਬਾਬੇ ਨਾਨਕ ਦੇ ਘਰ ਜਿਹਾ ਨਾ ਘਰ ਕੋਈ।
ਇਸ ਤੋਂ ਉੱਚਾ ਦੁਨੀਆ ਦਾ ਨਾ ਦਰ ਕੋਈ।

ਕਿਰਤ ਕਰਨ ਦਾ ਇਥੋਂ ਸਦਾ ਸੰਦੇਸ਼ ਮਿਲੇ।
ਵੰਡ ਛੱਕਣ ਦਾ ਸੱਚਾ ਸੁੱਚਾ ਸੰਦੇਸ਼ ਮਿਲੇ।
ਨਾਮ ਜਪਣ ਦੀ ਜੁਗਤੀ ਇਥੋਂ ਸਿੱਖ ਸਕਦਾ ਏ ਹਰ ਕੋਈ।
ਇਸ ਤੋਂ ਉੱਚਾ .............।

ਇੱਥੇ ਥਾਂ ਨਹੀਂ ਅਨਮੱਤਿ ਦਿਆਂ ਸਰੋਤਾਂ ਲਈ।
ਕਰਮ-ਕਾਂਡਾਂ, ਬੁੱਤ ਪੂਜਾ, ਧੂਪਾਂ, ਜੋਤਾਂ ਲਈ
ਜਾਤ-ਪਾਤ ਤੇ ਉਚ-ਨੀਚ ਨਹੀਂ ਇਥੇ ਸਕਦਾ ਕਰ ਕੋਈ।
ਇਸ ਤੋਂ ਉੱਚਾ .............।

ਮਾਸ ਦਾ ਝਗੜਾ ਨਾਨਕ ਇੱਥੇ ਮੁਕਾਉਂਦਾ ਏ।
ਨਸ਼ਿਆਂ ਉਪਰ ਵੀ ਪੂਰੀ ਰੋਕ ਲਗਾਉਂਦਾ ਏ।
ਨਸ਼ਾ ਵਰਤ ਨਹੀਂ ਸਕਦਾ ਭਾਵੇਂ ਨਾਰੀ ਹੈ ਜਾਂ ਨਰ ਕੋਈ।
ਇਸ ਤੋਂ ਉੱਚਾ .............।

ਇਸ ਦਰ ਘਰ ਦੀ ਗੋਲਕ ਮੁੱਖ ਗਰੀਬਾਂ ਦਾ।
ਇਥੇ ਬਣੇ ਮੁਕੱਦਰ ਬਦ-ਨਸੀਬਾਂ ਦਾ।
ਮਨ ਦੇ ਅੰਦਰ ਰਹੇ ਨਾ ਭੋਰਾ ਕਿਸੇ ਦਾ ਭੈ ਤੇ ਡਰ ਕੋਈ।
ਇਸ ਤੋਂ ਉੱਚਾ .............।

ਇਸ ਘਰ ਅੰਦਰ ਕਰਤਾ ਧਰਤਾ ਸ਼ਬਦ-ਗੁਰੂ।
ਪੜ੍ਹ, ਸੁਣ ਇਸ ਨੂੰ ਜੋ ਵਿਚਾਰਨਾ ਕਰੇ ਸ਼ੁਰੂ।
ਬਗਲੀ ਵਾਲੇ 'ਸ਼ਾਨ', ਬਸ਼ਰ ਉਹ ਭਵਜਲ ਸਕਦਾ ਤਰ ਕੋਈ।
ਇਸ ਤੋਂ ਉੱਚਾ ਦੁਨੀਆਂ ਦਾ ਨਾ ਦਰ ਕੋਈ।

98785-73068

**************

## ਗੁਰੂ ਨਾਨਕ ਤੇਰੀ ਨਗਰੀ ਦੇ...



-ਬਲਬੀਰ ਸਿੰਘ ਬੇਲੀ

ਸਭ ਰਾਜੇ ਬਣੇ ਕਸਾਈ, ਉਨ੍ਹਾਂ ਪਰਜਾ ਸੀ ਸਤਾਈ।
ਪਹਿਰੇਦਾਰ ਹੀ ਬਣੇ ਸੀ ਡਾਕੂ, ਮਾਰਨ ਹੱਕਾਂ ਦੀ ਹਿੱਕ ਚਾਕੂ।
ਜੇਕਰ ਵਾੜ ਖੇਤ ਨੂੰ ਖਾਵੇ, ਭਲਾ ਕਿਹੜਾ ਆਣ ਬਚਾਵੇ।
ਕੀਤੇ ਅਹਿਲਕਾਰਾਂ ਕੰਮ ਪੁੱਠੇ, ਵੱਢਣ ਬਣਕੇ ਲੋਭੀ ਕੁੱਤੇ।
ਸਭ ਕਰਦੇ ਸੀਨਾ ਜ਼ੋਰੀ, ਬਣੇ ਸੀ ਕਾਜ਼ੀ ਰਿਸ਼ਵਤ ਖੋਰੀ।
ਕਿਰਤੀ ਕਾਮੇ ਭੁੱਖੇ ਮਰਦੇ, ਪਰ ਸੀ ਵਿਹਲੜ ਮੌਜਾਂ ਕਰਦੇ।
ਕਾਜ਼ੀ, ਬ੍ਰਾਹਮਣ, ਜੋਗੀ ਸਾਰੇ, ਇਨ੍ਹਾਂ ਰੱਬ ਦੇ ਖੌਫ਼ ਵਿਸਾਰੇ।
ਠੇਕੇਦਾਰ ਬਣੇ ਸੀ ਰੱਬ ਦੇ, ਭੋਲੀ ਜਨਤਾ ਨੂੰ ਸੀ ਠੱਗਦੇ।
ਬ੍ਰਾਹਮਣ, ਮੁੱਲਾਂ ਰੌਲਾ ਪਾਉਂਦੇ, ਅੱਖਾਂ ਆਪਸ ਵਿੱਚ ਵਿਖਾਉਂਦੇ।
ਇੱਕ ਬੇਦਾਂ ਨੂੰ ਬੁਰਾ ਆਖੇ, ਦੂਜਾ ਕੁਰਾਨ ਨਾ ਚੰਗੀ ਭਾਖੇ।
ਮਨੂੰਵਾਦੀ ਝਗੜਾ ਸੀ ਕਰਦੇ, ਪਰਛਾਵਾਂ ਸ਼ੂਦਰ ਦਾ ਨਾ ਜਰਦੇ।
ਜਾਤਾਂ-ਪਾਤਾਂ ਦੀ ਲੜਾਈ, ਵੰਡਕੇ ਰੱਖ 'ਤੀ ਕੁਲ ਲੋਕਾਈ।
ਡੱਕਕੇ ਘੁੰਢ ਦੇ ਵਿੱਚ ਲਿਤਾੜੀ, ਮੋਏ ਪਤੀ ਨਾਲ ਜਾਂਦੀ ਸਾੜੀ।
ਹਉਕੇ ਭਰਦੀ ਸੀ ਵਿਚਾਰੀ, ਬਣਕੇ ਪੈਰ ਦੀ ਜੁਤੀ ਨਾਰੀ।
ਜੋਗੀ ਪਰਬਤ ਜੰਗਲੀਂ ਨੱਸੇ, ਲੋਕੀਂ ਵਹਿਮਾਂ ਦੇ ਵਿੱਚ ਫਸੇ।
ਘੇਰਾ ਘੱਤਿਆ ਭਰਮ ਪਖੰਡਾਂ, ਹੋਇਆ ਗਿਆਨ ਵਿਹੂਣਾ ਬੰਦਾ।
ਦਿੱਸੇ ਸੱਚ ਦਾ ਨਾਂ ਲਿਸ਼ਕਾਰਾ, ਛਾਇਆ ਕੂੜ ਦਾ ਧੁੰਧੂਕਾਰਾ।
ਪਾਪਾਂ ਧਰਤ ਆਕਾਸ਼ ਕੰਬਾਏ, ਲੋਕਾਂ ਗਲ ਸੀ ਪੱਲੇ ਪਾਏ।
ਲੱਗੇ ਦੁਖੀਏ ਕਰਨ ਅਰਦਾਸ, ਰੱਬਾ ! ਭੇਜਦੇ ਬੰਦਾ ਖਾਸ।
ਜਿਹੜਾ ਜੁਲਮਾਂ ਨੂੰ ਅਟਕਾਵੇ, ਸਾਨੂੰ ਸੁੱਖ ਦਾ ਸਾਹ ਦਿਵਾਏ।
ਸੁਣ ਲਈ ਲੋਕਾਂ ਦੀ ਪੁਕਾਰ, ਹੋਏ ਮਿਹਰਵਾਨ ਦਾਤਾਰ।
ਘਰ ਕਾਲੂ ਦੇ ਭਾਗ ਲਾਇਆ, ਮਾਤਾ ਤ੍ਰਿਪਤਾ ਨੇ ਸੀ ਜਾਇਆ।
ਪ੍ਰਗਟੇ ਨਾਨਕ ਦੇਵ ਪਿਆਰੇ, ਉਸਨੇ ਤੱਪਦੇ ਸੀਨੇ ਠਾਰੇ।
ਪਾਪਾਂ ਦੀ ਧੁੰਦ ਮਿਟਾਈ, 'ਬੇਲੀ' ਸਭ ਖਲਕ ਰੁਸ਼ਨਾਈ।

62841-22703

**************

Registration No. R.N.I. CHAPUN/2010/33423, P.O. REGD. No CHD/144/2017-19 Posted at M.B.U. CHD

## ਤੇਰਾ ਪੁਰਬ ਤਾਂ ਮਨਾ ਰਹੇ ਹਾਂ



-ਪ੍ਰਿੰ: ਨਸੀਬ ਸਿੰਘ ਸੇਵਕ

ਬਾਬਾ ਨਾਨਕ ਪੂਰੀ ਦੁਨੀਆਂ
ਤੇਰਾ 550 ਸਾਲਾ ਪ੍ਰਕਾਸ਼ ਪੁਰਬ ਮਨਾ ਰਹੀ ਏ
ਤੇਰੇ ਇਕ ਤੋਂ ਇਕ ਸੋਹਲੇ ਗਾ ਰਹੀ ਏ
ਤੇਰੀ ਉਸਤਤ ਵਿੱਚ ਕਵੀ ਦਰਬਾਰ, ਕੀਰਤਨ
ਪਾਠਾਂ ਦੀਆਂ ਲੜੀਆਂ ਤੇ ਲੰਗਰ ਲਗਾ ਰਹੀ ਏ
ਕਿੰਨਾ ਹੋਰ ਪਤਾ ਨਹੀਂ ਕਿ ਇਸ ਨੂੰ ਸਮਰਪਿਤ
ਵੱਧ ਤੋਂ ਵੱਧ ਜ਼ੋਰ ਲਗਾ ਰਹੀ ਹੈ।
ਮੇਰੀ ਕਲਮ ਸਭ ਦਾ ਸਨਮਾਨ ਕਰਦੀ ਹੈ।
ਉਨ੍ਹਾਂ ਦੀ ਕਰਨੀ ਤੇ ਮਾਣ ਕਰਦੀ ਹੈ
ਇਸ ਦੇ ਉਲਟ ਉਨ੍ਹਾਂ ਨੂੰ ਪੁਛਣ ਤੋਂ ਡਰਦੀ ਨਹੀਂ
ਇਨ੍ਹਾਂ ਦੇ ਕਿਸੇ ਕਾਰਜ ਦੀ ਹਾਮੀ ਭਰਦੀ ਨਹੀਂ
ਕਿਉਂਕਿ
ਇਹ ਸਾਰੇ ਕੱਚੀਆਂ ਧਾਰਨਾਵਾਂ ਦੇ ਸ਼ੋਰ 'ਚ
ਸਵਾਦਲੇ ਲੰਗਰਾਂ ਲਈ ਲੱਗੀ ਹੋੜ ਵਿੱਚ
ਤੇਰਾ ਅਸਲ ਉਪਦੇਸ਼ ਤਾਂ ਇਹ ਭੁੱਲ ਗਏ
ਸਾਰੇ ਦੇ ਸਾਰੇ ਬਿਪਰਾਂ ਦੀ ਤੱਕੜੀ 'ਚ ਤੁਲ ਗਏ
ਬਿਪਰਾਂ ਦੀਆਂ ਲੀਹਾਂ 'ਤੇ ਇਹ ਤੁਰਦੇ ਨੇ
ਡੇਰਿਆਂ 'ਚ ਜਾਣ ਲਈ ਇਹ ਸਭ ਜੁੜਦੇ ਨੇ
ਗੁਰੂ ਗ੍ਰੰਥ ਜੀ ਤੋਂ ਦੂਰ ਹੁੰਦੇ ਜਾ ਰਹੇ ਨੇ
ਦੇਵੀ ਦੇ ਚਾਲਿਆਂ 'ਚ ਭੇਟਾਵਾਂ ਗਾ ਰਹੇ ਨੇ
ਤੇਰੇ ਸਿੱਖ ਹੁਣ ਨਵੇਂ ਚੰਨ ਚੜ੍ਹਾ ਰਹੇ ਨੇ
ਨਿੱਤ ਨਵੇਂ ਡੇਰੇ ਮਹਿਲਾਂ ਵਰਗੇ ਗੁਰਦੁਆਰੇ ਬਣਾ ਰਹੇ ਨੇ
ਇਨ੍ਹਾਂ ਦਾ ਤੇਰੇ ਉਪਦੇਸ਼ ਨਾਲ ਵਾ-ਵਾਸਤਾ ਨਹੀਂ ਹੈ
ਅਤੇ ਤੇਰੀ ਸਿੱਖੀ ਨਾਲ ਵੀ ਕੋਈ ਰਾਬਤਾ ਨਹੀਂ ਹੈ
ਪਰ
ਫੇਰ ਵੀ ਤੇਰੇ ਪੁਰਬ 'ਤੇ ਕੀਰਤਨ ਦਰਬਾਰ ਕਰਵਾ ਰਹੇ ਨੇ
ਲੰਗਰ ਲਗਵਾ ਰਹੇ ਹਨ, ਸੋਹਲੇ ਗਾ ਰਹੇ ਨੇ
ਖੁਸ਼ੀਆਂ ਮੰਨਾ ਰਹੇ ਨੇ
ਬੱਸ! ਤੇਰਾ ਪੁਰਬ ਤਾਂ ਮਨਾ ਰਹੇ ਨੇ।

*9465216530*

***

## ਗੁਰੂ ਨਾਨਕ ਨੂੰ ਚੇਤੇ ਕਰਦਿਆਂ

(ਗ਼ਜ਼ਲ)



-ਪ੍ਰੋ: ਜਸਵੰਤ ਸਿੰਘ ਕੈਲਵੀ

ਤਿਰੀ ਕਥਨੀ, ਤਿਰੀ ਕਰਨੀ, ਗੁਰੂ ਨਾਨਕ ! ਭੁਲਾ ਬੈਠੇ।
ਤੂੰ ਦਿੱਤਾ ਸਹਿਜ ਦਾ ਘਰ ਸੀ, ਤ੍ਰਿਸ਼ਨਾ ਵਿੱਚ ਜਲਾ ਬੈਠੇ!
ਨਾ ਹੱਥੀਂ ਕਿਰਤ ਕਰਦੇ ਹਾਂ ਤੇ ਨਾ ਹੀ ਨਾਮ ਜਪਦੇ ਹਾਂ।
ਨਾ ਕਰਦੇ ਸੱਚ ਦਾ ਸੌਦਾ, ਜ਼ਮੀਰਾਂ ਨੂੰ ਸੁਲਾ ਬੈਠੇ।
ਰਹੇ ਹੁਣ ਰਾਤ ਦਿਨ ਸਾਨੂੰ, ਖੁਮਾਰੀ ਧਨ ਤੇ ਸ਼ੁਹਰਤ ਦੀ।
ਅਸੀਂ ਹੁਣ ਡੋਲ ਕੇ ਅੰਮ੍ਰਿਤ ਹਾਂ ਠੂਠੇ ਜ਼ਹਿਰ ਪਾ ਬੈਠੇ।
ਨਾ ਮਿੱਠੇ ਬੋਲ ਹੁਣ ਸਾਡੇ, ਗਰੀਬੀ ਸਾਦਗੀ ਤਜ ਕੇ,
ਅਸੀਂ ਅੱਜ ਵੇਖ ਕੇ ਗ਼ੈਰਤ, ਗੁਲਾਮੀ ਗਲ਼ ਪੁਆ ਬੈਠੇ।
ਗਲੇ ਹਾਂ ਗਰਬ ਦੇ ਅੰਦਰ, ਮਨਾਂ ਵਿੱਚ ਨ੍ਹੇਰ ਹੈ ਸੰਘਣਾ,
ਗੁਣਾਂ ਤੋਂ ਹੀਣ ਹਾਂ ਲੋਭੀ ਮਹਾਂ ਚਾਨਣ ਗੁਆ ਬੈਠੇ।
ਫਸੇ ਹਾਂ ਮੇਰ ਦੇ ਅੰਦਰ, ਤੇ ਹਉਂ ਦੇ ਘੇਰ ਦੇ ਅੰਦਰ,
ਮੁਹੱਬਤ ਸਾਂਝ ਦੇ ਗਲ਼ ਤੇ ਛੁਰੀ ਜ਼ਹਿਰੀ ਚਲਾ ਬੈਠੇ।
ਆ ਬੈਠੇ ਕੈਲਵੀ ਕਿੱਥੇ? ਅਸੀਂ ਵਿੱਚ ਮੌਤ ਦੀ ਗੋਦੀ
ਇਹ ਹੀਰੇ ਜਨਮ ਦੇ ਬਦਲੇ ਅਸੀਂ ਕੌਡਾਂ ਤੁਲਾ ਬੈਠੇ।

***

## ਸ਼ਬਦ ਵਿੱਚ ਸਮਾਇਆ ਨਾਨਕ

ਜਿਸ ਨੇ ਤੈਨੂੰ ਪੜ੍ਹਿਆ, ਸੁਣਿਆਂ
ਜਿਸਨੇ ਤੈਨੂੰ ਗਾਇਆ ਨਾਨਕ।
ਉਹ ਦੇ ਹਿਰਦੇ ਘਰ ਦੇ ਅੰਦਰ,
ਆਪ ਤੂੰ ਚਲ ਕੇ ਆਇਆ, ਨਾਨਕ।
ਮਲਕ ਭਾਗੋ-ਤੈਨੂੰ ਸੱਦਾ ਘੱਲਿਆ,
ਤੂੰ ਸੱਦਾ ਠੁਕਰਾਇਆ ਨਾਨਕ!
ਲਾਲੋ ਦੇ ਘਰ ਆਪ ਤੂੰ ਪੁੱਜਾ,
ਉਸਦਾ ਮਾਣ ਵਧਾਇਆ ਨਾਨਕ।
ਤੇਰੇ ਨਾਂ 'ਤੇ ਅੱਜ ਕੀ ਹੁੰਦੈ?
ਕਹਿਣੋਂ ਮੈਂ ਸ਼ਰਮਾਇਆ ਨਾਨਕ।

*98783-81474*

***

IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036